ਜਿਸੁ ਅੰਤਰਿ ਹਿਰਦਾ ਸੁਧ ਹੈ ਮੇਰੀ ਜਿੰਦੜੀਏ
ਤਿਨਿ ਜਨਿ ਸਭਿ ਭਉ ਸੁਟਿ ਘਤੇ ਰਾਮ

ਪੰਜਾਬੀ ਪ੍ਰਚਾਰ ਗ੍ਰੰਥਾਵਲੀ ਲੜੀ ਨੰ: ੭

# ਮਨੁੱਖ ਕਰਤੱਵ੍ਯ

ਅਰਥਾਤ

# DUTIES OF MAN

ਪ੍ਰਸਿਧ ਸੁਤੰਤ੍ਰਤਾ ਅਰ ਦੇਸ ਭਗਤ ਮੈਜ਼ਨੀ
ਦੀ ਪੁਸਤਕ "ਡਯੂਟੀਜ਼ ਆਫ ਮੈਨ"
ਦਾ ਉਲਥਾ

ਭਾਗ ੧

ਜਿਸਨੂੰ
ਪੰਜਾਬੀ ਪਾਠਕਾਂ ਦੇ ਲਾਭ ਵਾਸਤੇ
ਪੰਜਾਬੀ ਪ੍ਰਚਾਰ ਬੁਕ ਏਜੰਸੀ ਲਾਹੌਰ, ਦੇ
ਪ੍ਰਬੰਧਕਾਂ ਨੇ

ਮਾਰਚ ੧੯੧੨
ਵਿਚ

ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਭਾਈ ਬਹਾਦਰ
ਸਿੰਘ ਮੈਨੇਜਰ ਦੇ ਯਤਨ ਨਾਲ ਛਪਵਾਇਆ।

# ਆਪਣੀ ਪਿਆਰੀ!

ਮਾਂ ਦੇ ਦੁੱਧ ਨਾਲ ਮਿਲੀ ਮਾਤ੍ਰੀ ਭਾਸ਼ਾ (ਪੰਜਾਬੀ) ਦੇ ਹਿਤਕਾਰੀ ਤੇ ਪਿਆਰੇ ਸੱਜਣੋਂ! ਕੁਝ ਸੇਵਕਾਂ ਨੇ ਇਹ ਜੋ "ਪੰਜਾਬੀ ਪ੍ਰਚਾਰ ਬੁਕ ਏਜੰਸੀ" ਲਾਹੌਰ ਅਤੇ ਸੁਦੇਸ਼ ਭਾਸ਼ਾ ਪ੍ਰਚਾਰਕ ਏਜੰਸੀ ਤਰਨ ਤਾਰਨ ਦਾ ਪ੍ਰਬੰਧ ਕੀਤਾ ਹੈ, ਇਹ ਕੇਵਲ ਪੰਜਾਬੀ ਭਾਸ਼ਾ ਦੀ ਉੱਨਤੀ ਅਰ ਪੰਜਾਬੀ ਪਾਠਕਾਂ ਦੇ ਕਰ ਕਮਲਾਂ ਨੂੰ ਸੁਸ਼ੋਭਤ ਕਰਨ ਦੇ ਵਿਚਾਰ ਤੇ ਹੀ ਹੈ ਇਸਦੇ ਪ੍ਰਬੰਧਕ ਕਤਬਫ਼ਰੋਸ਼ ਨਹੀਂ ਹਨ ਅਰ ਨਾਂ ਹੀ ਕਿਸੇ ਨੂੰ ਏਸ ਪਾਸੇ ਦੀ ਖੱਟੀ ਦਾ ਵਿਚਾਰ ਹੈ। ਹਾਂ ਘਾਟੇ ਵਾਧੇ ਤੇ ਪੁਸਤਕਾਂ ਦੇ ਖੀਸ ਪੈਣ ਦੇ ਵਿਚਾਰ ਤੇ ਕੀਮਤ ਲਾਗਤ ਤੇ ਨਹੀਂ ਰਹਿ ਸਕਦੀ! ਸੇਵਕਾਂ ਨੇ ਕੇਵਲ ਪੰਜਾਬੀ ਪ੍ਰਚਾਰਕਰਨ ਦੇ ਉੱਦਮ ਵਾਸਤੇ ਹੀ ਇਸ ਸੇਵਾ ਨੂੰ ਉਠਾਇਆ ਹੈ, ਹੁਣ ਸੇਵਕਾਂ ਦਾ ਉਤਸ਼ਾਹ ਵਧਾਉਣਾ ਆਪ ਦੇ ਹੱਥ ਹੈ ਆਪ ਇਸ ਸਿਲਸਿਲੇ ਦੀਆਂ ਪੁਸਤਕਾਂ ਦਾ ਪ੍ਰਚਾਰ ਕਰੋ, ਸੱਜਣਾਂ ਮਿਤ੍ਰਾਂ ਨੂੰ ਸੰਗ੍ਰਹ ਕਰਨ ਦੀ ਪ੍ਰੇਰਨਾ ਕਰੋ ਤਾਂ ਅਜੇਹੇ ਅਨੇਕਾਂ ਪੁਸਤਕ ਛੇਤੀ ਹੀ ਆਪ ਦੇ ਕਰ ਕਮਲਾਂ ਵਿਚ ਸੁਸ਼ੋਭਤ ਹੋਣਗੇ। ਆਸ਼ਾ ਹੈ ਸਮੇਂ ਦੀ ਪਛਾਣ ਕਰਦੇ ਹੋਏ ਆਪ ਦੇਸ਼ ਦੇ ਭਲੇ ਵਾਸਤੇ ਜ਼ਰੂਰ ਏਸ ਪਾਸੇ ਧਿਆਨ ਦੇਵੋਗੇ॥

ਦਾਸ—ਖੁਸ਼ਹਾਲ ਸਿੰਘ ਮੈਨੇਜਰ ਪੰਜਾਬੀ ਪ੍ਰਚਾਰ
ਬੁੱਕ ਏਜੰਸੀ ਲਾਹੌਰ

ਹੈ ਇਹ ਜਾਂਨਕੇ (ਭੀ ਕਿ ਸੰਸਾਰ ਵਿਚ ਤੁਸਾਡੇ ਲਈ) ਆਪਤਿਹੀ ਆਪਤਿ (ਦੁਖ)ਹੈ।ਉਹਵਸਤੂ ਜਿਸਨੂੰ ਆਰਾਮ ਕਹਿੰਦੇ ਹਨ ਦੂਜੇ ਲੋਕਾਂ ਦਾ ਭਾਗ ਹੈ। ਮੈਂ ਕਿਉਂ ਤੁਸਾਨੂੰ ਇਨਾਂ ਲੰਮੀਆਂ ਚੋੜੀਆਂ ਗੱਲਾਂ ਦਾ ਕਰਨਾ ਛਡਕੇ ਨਿਜਦੀ ਵਡਿਆਈ ਦਾ ਅਤੇ ਤੁਹਾਡੀ ਸੰਸਾਰਿਕ ਭਲਿਆਈ ਦੀ ਗੱਲ ਛਡਕੇ ਨੇਕੀ, ਸਿਖਜਾ, ਵਿਦਜਾ ਅਰ ਸੁਧਾਚਾਰਕ ਦੀ ਠੀਕ ਤਾਈਦਾ ਉਪਦੇਸ਼ ਕਥਨ ਕਰਦਾ ਹਾਂ।

ਪਹਿਲਾਂ ਇਸਦੇ ਕਿ ਮੈਂ ਅੱਗੇ ਵਧਾਂ ਮੇਰਾ ਕਰਤੱਵ ਹੈ ਕਿ ਮੈਂ ਖੁਲ੍ਹੇ ਤੌਰ ਤੇ ਇਸ ਪ੍ਰਸ਼ਨ ਦਾ ਉੱਤਰ ਦਿਆਂ ਕਿਉਂਕਿ ਇਹ ਉਹੀ ਸਥਾਨ ਹੈ ਜੋ ਮੇਰੇ ਨਿਯਮਾਂ ਅਰ ਢੰਗਾਂ ਅਤੇ ਯੂਰਪ ਦੇ ਦੂਜੇ ਵਰਤਮਾਨ ਢੰਗਾਂ ਵਿਚ ਬਹੁਤ ਫ਼ਰਕ ਰਖਦਾ ਹੈ ਅਤੇ ਇਸ ਲਈ ਭੀ ਕਿ ਇਹ ਉਹ ਪ੍ਰਸ਼ਨ ਹੈ ਜੋ ਮੇਹਨਤੀ ਕੰਮ ਕਾਜ ਪੁਰਸ਼ ਦੇ ਕੋਮਲ ਦਿਲ ਵਿਚ ਕੁਦਰਤੀ ਤੌਰ ਤੇ ਉਤਪਤ ਹੁੰਦਾ ਹੈ॥

ਅਸੀ ਲੋਕ ਮਿਹਨਤ ਦੇ ਸੇਵਕ ਹਾਂ। ਇਸੇ ਲਈ ਗਰੀਬੀ ਅਤੇ ਨਿਚਿੰਤਤਾਈ ਨਾਲ ਸਾਡੇ ਸਾਮਣੇ ਸੰਸਾਰਿਕ ਭਲਿਆਈ ਨਿਰਭਜਤਾ ਅਤੇ ਖੁਸ਼ੀ ਦੀ ਗਲ ਕਰੋ।ਤੁਸੀਂ ਸਾਨੂੰ ਇਹ ਦੱਸੋ ਕਿ ਕੀ ਸਾਡੇ ਲੇਖਾਂ ਵਿਚ ਸਦਾ ਦੀ ਅਪਤੀ ਹੈ ਯਾ ਕਦੀ ਸਾਡੇ ਕੰਨਾਂ ਖੁਲਣ ਦਾ ਵੇਲਾ ਭੀ ਆਵੇਗਾ ਕਰਤੱਵਾਂ ਦੀ ਸਿਖਜਾ ਸਾਡੇਮਾਲਕਾਂਨੂੰ ਕਰੋ। ਅਰਥਾਤ ਉਨ੍ਹਾਂ ਜੱਥਿਆਂ ਨੂੰ ਜੋ ਸਾਥੋਂ ਉੱਚੀ ਪਦਵੀ ਤੇ ਹਨ। ਜੋ ਸਾਨੂੰ ਸ਼ਸਤ੍ਰਾਂ ਦੀ ਨਿਆਈਂ ਸਮਝਦੇ ਹਨ ਅਤੇ ਸੁਖੀ ਦਸ਼ਾਂ ਦੇ ਵਸੀਲਜਾਂ ਨੂੰ ਜੋ ਨਿਆਇ ਅਨੁਸਾਰ ਸਰਬ

ਸ੍ਰਿਸ਼ਟੀ ਦੀ ਮਲਕੀਅਤ ਹਨ ਅਪਨੇ ਲਈ ਖਾਸਕਰ ਜਾਣਦੇ ਹਨ। ਸਾਡੇ ਸਾਮਨੇ ਅਧਿਕਾਰਾਂ ਦਾ ਕਥਨ ਕਰੋ। ਅਤੇ ਉਨ੍ਹਾਂ ਦੀ ਪ੍ਰਾਪਤੀ ਦੀ ਤਦਬੀਰ ਸਾਨੂੰ ਦੱਸੋ। ਸਾਡੇ ਸਾਮਨੇ ਅਧਿਕਾਰਾਂ ਦਾ ਕਥਨ ਕਰੋ ਕਿ ਅਸੀਂ ਕੀ ਕਰ ਸਕਦੇ ਹਾਂ,ਪਹਿਲੇ ਸਾਨੂੰ ਅਪਨਾ ਸ਼ੋਸ਼ਲ Social (ਭਾਈ ਚਾਰਕ) ਅਰ ਪੋਲੀਟੀਕਲ Political (ਰਾਜਸੀ) ਵਜੂਦ ਕਾਇਮ ਕਰਲੈਨ ਦਿਓ ਇਸਦੇ ਉਪ੍ਰੰਤ ਨਿਰਸੰਦੇਹ ਤੁਸੀ ਸਾਨੂੰ ਸਾਡੇ ਕਰਤਵਾਂ ਦੀ ਸਿਖਜਾਂ ਦੇਨੀ॥

ਵਿਸ਼ੇਸ਼ਤਾਈ ਦੇ ਨਾਲ ਮਿਹਨਤੀ ਪੁਰਸ਼ ਇਸੇ ਤਰਾਂ ਕਹਿੰਦੇ ਹਨ ਅਰ ਉਹ ਵਾਕਾਂ ਦਾ ਪਿੱਛਾ ਕਰਦੇ ਅਰ ਅਜਿਹੇ ਜਲਸਿਆਂ ਵਿਚ ਇਕੱਤ੍ਰ ਹੁੰਦੇ ਹਨ ਜੋ ਇਸ ਪ੍ਰਕਾਰ ਦੇ ਵਿਚਾਰਾਂ ਅਤੇ ਇਛਜਾਵਾਂ ਦੇ ਅਨੁਸਾਰ ਹਨ ਪਰ ਉਹ ਇਸ ਗਲ ਨੂੰ ਮਨ ਤੋਂ ਭੁਲਾ ਦੇਂਦੇ ਹਨ ਜਿਨ੍ਹਾਂ ਦੀ ਬਾਬਤ ਪਿਛਲੇ ੫੦ ਵਰ੍ਹਿਆਂ ਤੋਂ ਬਰਾਬਰ ਵਜਾਖਜਾਨ ਹੋ ਰਿਹਾ ਹੈ। ਪਰ ਉਨ੍ਹਾਂ ਨਾਲ ਰਤੀ ਭੀ ਭਲਿਆਈ ਮਿਹਨਤੀ ਪੁਰਸ਼ਾਂ ਦੀ ਸੰਸਾਰਿਕ ਦਸ਼ਾ ਵਿਚ ਨਹੀਂ ਹੋਈ॥

ਪਿਛਲੇ ੫੦ ਵਰਿਆਂ ਦੇ ਅੰਦਰ ਯੂਰਪ ਵਿਚ ਜੋ ਕੁਝ ਉੱਨਤੀ ਅਤੇ ਸੁਧਾਰ ਦੇ ਬਾਰੇ ਵਿਚ ਚਾਹੇ ਵਿਰੁੱਧ ਸੁਤੰਤ੍ਰ ਰਾਜਧਾਨੀਆਂ ਚਾਹੇ ਖਾਨਦਾਨੀ ਰਾਜ ਦੇ ਪ੍ਰਾਪਤ ਹੋਯਾ ਯਾ ਜਿਸ ਦੇ ਲਈ ਜਤਨ ਕੀਤਾ ਗਿਆ ਹੈ। ਅਰ ਇਨ੍ਹਾਂ ਹੀ ਨੂੰ ਵਸੀਲਾ ਉਸ ਭਲਿਆਈ ਦਾ ਸਮਝਿਆ ਗਿਆ ਹੈ। ਜੋ ਪੁਰਸ਼ ਜੀਵਨ ਦਾ ਫਲ ਅਤੇ ਮੰਤਵ ਵਿਚਾਰ ਕੀਤਾ ਗਿਆ ਹੈ। ਫਰਾਂਸ ਦੇ ਵਡੇ ਹੇਰ ਫੇਰ

ਅਰ ਉਨ੍ਹਾਂ ਸਮਜ਼ਾਂ ਦੇ ਉਲਟਾਵਾਂ ਵਿਚ ਜੋ ਉਸਦੇ ਉਪ੍ਰੰਤ ਹੋਏ ਅਰ ਜਿਨ੍ਹਾਂ ਵਿਚ ਉਸਦੀ ਜ਼ਿੰਮੇਵਾਰੀ ਕੀਤੀ ਗਈ। ਜੋ ਕੁਝ ਹੋਯਾ ਉਹ "ਪੌਰਸ਼ਕ ਅਧਿਕਾਰਾ" (ਮਨੁਖ ਦੇ ਹੱਕਾਂ) ਦੇ ਹੋਕੇ ਦਾ ਹੀ ਫਲ ਸੀ। ਜਿਨ੍ਹਾਂ ਮਹਾਤ-ਮਾਵਾਂ ਵਿਚਾਰਵਾਨਾਂ ਦੇ ਲੇਖਾਂ ਨੇ ਉਸ ਸਮੇਂ ਦੇ ਹੇਰ ਫੇਰ ਦੇ ਲਈ ਰਾਹ ਤਿਆਰ ਕੀਤਾ ਸੀ ਉਨ੍ਹਾਂ ਦੀਆਂ ਸਾਰੀਆਂ ਕਵਿਤਾਂ ਨਿਰਭਜਤਾ ਅਤੇ ਉਸ ਗਲ ਦੇ ਵਿਚਾਰ ਤੇ ਇਸਿਥਿਤ ਸਨਕਿ ਹਰ ਪੁਰਸ਼ ਨੂੰ ਉਸਦੇ ਅਧਿਕਾਰਾਂ ਤੋਂ ਵਾਕਬ ਕੀਤਾ ਜਾਏ। ਸਾਰੇ ਸਮੇਂ ਦੇ ਹੇਰ ਫੇਰ ਨੂੰ ਯੋਗ ਜਾਨਣ ਵਾਲੇ ਜਥਿਆਂ ਦੀ ਸਿਖਯਾ ਇਹ ਸੀ ਕਿ ਪੁਰਸ਼ ਖੁਸ਼ੀ ਦੇ ਲਈ ਉਤਪਤ ਹੋਯਾ ਹੈ ਉਸ ਦਾ ਅਧਿਕਾਰ ਹੈ ਕਿ ਹਰ ਇਕ ਤਰਾਂ ਨਾਲ ਜੋ ਉਸਦੇ ਬਲ ਵਿਚ ਹੋਵੇ ਅਪਣੇ ਲਈ ਖੁਸ਼ੀ ਦੀ ਢੂੰਢ ਕਰੇ। ਹੋਰ ਕਿਸੇ ਦਾ ਅਧਿਕਾਰ ਨਹੀਂ ਹੈ ਕਿ ਇਸ ਦੀ ਇਸ ਕੋਸ਼ਸ਼ ਵਿਚ ਰੋਕ ਉਤਪਤ ਕਰੇ। ਵਿਰੁੱਧ ਇਸਦੇ ਉਸਦਾ ਅਧਿਕਾਰ ਹੈ ਕਿ ਉਨ੍ਹਾਂ ਸਾਰੀਆਂ ਰੋਕਾਂ ਨੂੰ ਦੂਰ ਕਰੇ, ਜੋ ਇਸ ਵਲ ਜਾਂਦੇ ਹੋਏ ਉਸ ਦੇ ਰਾਹ ਵਿਚ ਹੋਣ॥

ਅਤੇ ਓਹ ਸਾਰੀਆਂ ਰੋਕਾਂ ਦੂਰ ਕਰਕੇ ਆਜ਼ਾਦੀ ਪ੍ਰਾਪਤ ਕੀਤੀ ਗਈ ਜੋ ਬਹੁਤ ਸਾਰੇ ਦੇਸ਼ਾਂ ਵਿਚ ਵਰ੍ਹਿਆਂ ਤੀਕਰ ਸਿਥਿਤ ਰਹੀ ਅਰ ਕਈਆਂ ਵਿਚ ਅਜੇ ਤੀਕਰ ਕਾਇਮ ਹੈ।

ਪਰ ਪ੍ਰਸ਼ਨ ਇਹ ਹੈ ਕਿ ਕੀ ਲੋਕਾਂ ਦੀ ਦਸ਼ਾ ਵਿਚ ਸੁਧਾਰ ਹੋਯਾ ? ਕੀ ਉਨ੍ਹਾਂ ਲੱਖਾਂ ਈਸ਼੍ਵਰ ਦੇ ਭਗਤਾਂ ਨੇ

ਜੋ ਅਪਣੇ ਹਥਾਂ ਦੀ ਰੋਜ਼ ਦੀ ਮਿਹਨਤ ਉਪਰ ਗੁਜ਼ਾਰਾ ਕਰਦੇ ਹਨ। ਉਸ ਨਿਚਿੰਤ ਤਾਈ ਦਾ ਜਿਸ ਦੇ ਉਹ ਲੋੜਵੰਦ ਸਨ ਅਰ ਜਿਸ ਦਾ ਉਨ੍ਹਾਂ ਨਾਲ ਬਚਨ ਕੀਤਾ ਗਿਆ ਸੀ ਕੋਈ ਹਿੱਸਾ (ਥੋੜਾ ਜਿਨਾ ਹੀ ਸਹੀ) ਪ੍ਰਾਪਤ ਕੀਤਾ ? ਨਹੀਂ ! ਲੋਕਾਂ ਦੀ ਦਸ਼ਾ ਵਿਚ ਸੁਧਾਰ ਨਹੀਂ ਹੋਯਾ, ਵਿਰੁੱਧ ਇਸਦੇ ਬਹੁਤ ਸਾਰੇ ਦੇਸ਼ਾਂ ਵਿਚ ਪਹਿਲੇ ਤੋਂ ਵਧੀਕ ਖਰਾਬੀ ਹੋ ਗਈ ਹੈ। ਖਾਸਕਰ ਇਸ ਥਾਉਂ ਜਿਥੇ ਮੈਂ ਲਿਖ ਰਿਹਾ ਹਾਂ ਲੋੜਵੰਦ ਜੀਵਨ ਦਾ ਮੁਲ ਵਧਦਾ ਗਿਆ ਅਰ ਮਿਹਨਤੀ ਪਰਸ਼ਾਂ ਦੀ ਮਜੂਰੀ ਹੁੰਨਰ ਦੇ ਕਈ ਇਕ ਕੰਮਾਂ ਵਿਚ ਹੌਲੀ ਹੌਲੀ ਘਟ ਹੁੰਦੀ ਗਈ ਅਰ ਇਸ ਤੇ ਆਨੰਦ ਇਹ ਕਿ ਵਸੋਂ ਵਧਦੀ ਗਈ ਹੈ। ਲਗ ਭਗ ਸਾਰੇ ਦੇਸ਼ਾਂ ਵਿਚ ਮਿਹਨਤੀ ਜੱਥੇ ਦੀਦਸ਼ਾ ਅਧਿਕ ਕਰਕੇ ਡਾਵਾਂ ਡੋਲਅਰ ਖਤਰੇ ਵਾਲੀਹੋ ਗਈ ਹੈ। ਅਰ ਅਜਿਹੇ ਅਵਸਰ ਅਧਿਕਤਾਈ ਨਾਲ ਆਉਣ ਲਗੇ ਹਨ ਜਦੋਂ ਹਜ਼ਾਰਾਂ ਮਿਹਨਤੀ ਪੁਰਸ਼ਾਂ ਨੂੰ ਇਕ ਖਾਸ ਮੁਦਤ ਦੇ ਲਈ ਹਥ ਤੇ ਹਥ ਰਖਕੇ ਬਹਿਣਾ ਪੈਂਦਾ ਹੈ॥

ਇਕ ਦੇਸ਼ ਤੋਂ ਦੂਜੇ ਦੇਸ਼ ਵਿਚ ਅਰ ਯੂਰਪ ਤੋਂ ਸੰਸਾਰ ਦੇ ਦੂਜਿਆਂ ਭਾਗਾਂ ਵਿਚ ਨਕਲ ਕਰਨ ਵਾਲਿਆਂ ਦੀ ਗਿਨਤੀ ਹਰ ਵਰ੍ਹੇ ਵਧਦੀ ਜਾਂਦੀ ਹੈ। ਅਤੇ ਦਾਨ ਪੁੰਨਾਂ ਦੀ ਉਨਤੀ, ਗਰੀਬਾਂ ਦੀ ਸ਼ਰਹਾ (ਮੋਹਨਤਾਂ) ਅਤੇ ਦੂਜੀਆਂ ਰਖਜਾਂ ਜੋ ਭਿਛਜਾਗਰੀ ਨੂੰ ਰੋਕਨ ਦੇ ਲਈ ਕੀਤੀਆਂ ਜਾ ਰਹੀਆਂ ਹਨ। ਇਸ

ਦਾਵੇ ਨੂੰ ਸਿੱਧ ਕਰਨ ਦੇ ਲਈ ਬਹੁਤ ਹਨ। ਇਨ੍ਹਾਂ ਸਾਰਿਆਂ ਤੋਂ ਸਿਧ ਹੁੰਦਾ ਹੈ ਕਿ ਲੋਕਾਂ ਦੇ ਦੁੱਖਾਂ ਦੀ ਵਲ ਲੋਕਾਂ ਦੀ ਥਿਤੀ ਦਿਨੋਂ ਦਿਨ ਵਧ ਰਹੀ ਹੈ। ਪ੍ਰੰਤੂ ਉਸਦਾ ਇਨ੍ਹਾਂ ਦੁਖਾਂ ਨੂੰ ਘਟ ਨਾ ਕਰ ਸਕਨਾਂ ਉਨ੍ਹਾਂ ਹੀ ਵਧ ਇਸ ਗਲ ਦੀ ਮਿਧਤਾਈ ਹੈ ਕਿ ਉਨ੍ਹਾਂ ਜਥਿਆਂ ਵਿਚ ਜਿਨਾਂ ਦੇ ਲਈ ਇਹ ਸਭ ਕੁਝ ਹੋ ਰਿਹਾ ਹੈ। ਕਸ਼ਟ ਅਤੇ ਆਪਤੀ (ਬਿਪਤਾ) ਹੌਲੀ ੨ ਉੱਨਤੀ ਕਰ ਰਹੀ ਹੈ।

ਫੇਰ ਭੀ ਇਨ੍ਹਾਂ ਹੀ ਪੰਜਾਹ ਵਰਿਆ ਦੇ ਅੰਦਰ ਸਥੂਲ ਧਨ ਦੇ ਭੰਡਾਰਾਂ ਅਤੇ ਨਿਸ਼ਿੰਤਤਾਈ ਦੇ ਮਾਇਕ ਵਸੀਲਿਆਂ ਵਿਚ ਭੀ ਬਰਾਬਰ ਉਨਤੀ ਹੋਈ ਹੈ। ਬਪਾਰ ਨੇ ਉਨ੍ਹਾਂ ਲਗਾਤਾਰ ਧ੍ਰੀਖਜਾ ਤੇ ਜੋ ਕਿਸੇ ਢੰਗ ਦੀ ਕਦਾਚਿਤ ਪਿਛਲਗ ਵਿਚ ਅਣਡਿਠ ਹਨਾਜੋਰ ਪਾ ਕੇ ਬਹੁਤ ਕੁਝ ਜ਼ੋਰਾਵਰੀ ਅਤੇ ਤੇਜ਼ੀ ਪ੍ਰਾਪਤ ਕਰ ਲਈ ਹੈ ਅਤੇ ਉਨਤੀ ਪਕੜਦੀ ਜਾਂਦੀ ਹੈ। ਆਉਨ ਜਾਨ ਦੇ ਵਸੀਲੇ ਲਗਭਗ ਹਰ ਇਕ ਥਾਉਂ ਤੇਜਖੋ (ਛੇਤੀ ਦੇ) ਅਤੇ ਖੇਖ਼ਤਰ ਹੋ ਗਏ ਹਨ ਅਤੇ ਇਸੇ ਕਾਰਨ ਭਾਰ ਆਦਿਕ ਦਾ ਖਰਚ ਜਿੰਨਾ ਘਟ ਹੋਇਆ ਹੈ ਮੁਲ ਪੈਦਾਵਾਰ ਭੀ ਉਨਾਂ ਹੀ ਘਟ ਗਿਆ ਹੈ। ਦੂਜੀ ਵਲ ਇਹ ਵਿਚਾਰ ਕਿ ਕਈ ਅਜਿਹੇ ਅਧਿਕਾਰ ਹਨ ਜੋ ਮਾਨੁਖੀ ਸੰਬੰਧ ਦੇ ਨਾਲ ਉਤਪਤ ਹੋਏ ਹਨ। ਹੁਨ ਆਮ ਤੌਰ ਤੇ ਮੰਨਿਆ ਅਤੇ ਕਬੂਲ ਕੀਤਾ ਜਾਂਦਾ ਹੈ। ਇਥੋਂ ਤੀਕਰ ਕਿ ਉਹ ਲੋਕ ਭੀ ਜੋ ਇਨ੍ਹਾਂ ਅਧਿਕਾਰਾਂ ਨੂੰ ਦਬਾਉਨਾ ਚਾਹੁੰਦੇ ਹਨ। ਨੀਚਤਾਈ ਛਲ ਯਾਂ ਘਰ ਤੋਂ ਘਟ ਜੁਬਾਨ ਨਾਲ .ਇਸ

ਨੂੰ ਮੰਨਦੇ ਹਨ। ਫੇਰ ਕਿਉਂ ਲੋਕਾਂ ਦੀ ਦਸ਼ਾ ਵਿਚ ਨਾ ਸੁਧਾਰ ਹੋਯਾ? ਫੇਰ ਕਿਉਂ ਪੈਦਾਵਾਰ ਦਾ ਖਰਚ ਸਗਵਾਂ ਬਦਲੇ ਇਸ ਦੇ ਕਿ ਯੂਰਪ ਦੀ ਸਭਾ ਦੇ ਸਾਰੇ ਆਗੂਆਂ ਵਿਚ ਇਕ ਸਮਾਨ ਨਾ ਵੰਡਿਆ ਜਾਂਦਾ। ਕੁਝਕੁ ਆਦਮੀਆਂ ਦੇ ਹਥਾਂ ਵਿਚ ਅਰਥਾਤ ਅਜਿਹੇ ਜੱਥੇ ਦੇ ਹਥਾਂ ਵਿਚ ਬੰਦ ਹੈ ਜੋ ਇਕ ਨਵੀਂ ਸੂਰਤ ਰਾਜਧਾਨੀ ਅਮੀਰਾਂ ਦੀ ਕਾਇਮ ਕਰਦੀ ਹੈ? ਇਸ ਦਾ ਕਾਰਨ ਕੀ ਹੈ ਕਿ ਦਸਤਕਾਰੀ ਅਤੇ ਤਿਜਾਰਤ ਦੀ ਇਸ ਉਨਤੀ ਨੇ ਬਦਲੇ ਇਸਦੇ ਕਿ ਬਹੁਤਿਆਂ ਨੂੰ ਲਾਭ ਪਹੁੰਚਾਉਂਦਾ ਕੇਵਲ ਕੁਝਕੁ ਪੁਰਸ਼ਾਂ ਦੇ ਲਈ ਖੁਸ਼ੀ ਅਨੰਦ ਦੇ ਸਮਿਆਨਉਤਪਤ ਕਰ ਦਿੰਤ ਹਨ।

ਜੋ ਲੋਕ ਏਨਾਂ ਮਾਮਲਿਆਂ ਨੂੰ ਗਹਿਰੀ ਦ੍ਰਿਸ਼ਟੀ ਨਾਲ ਦੇਖਦੇ ਹਨ ਉਨ੍ਹਾਂ ਦੇ ਲਈ ਉਸਦਾ ਉਤ੍ਰ ਬਹੁਤ ਸਾਫ ਹੈ ਆਦਮੀ ਦੀ ਸੱਚੀ ਸਿਖਿਆ ਹੈ। ਜਿਸ ਨਿਯਮ ਦੀ ਸਿਖਿਆ ਉਸਨੂੰ ਦਿਤੀ ਜਾਂਦੀ ਹੈ, ਉਸੇ ਦੇ ਅਨੁਸਾਰ ਉਸਤੋਂ ਕੰਮ ਹੁੰਦੇ ਹਨ, ਹੇਰ ਫੇਰ ਅਤੇ ਪੁਲੀਟੀਕਲ ਉਲਟਾ ਪਲਟਾ ਦੇ ਸਰਬ ਹਾਮੀਆਂ ਦੀ ਨੀਂਹ ਹੁਣ ਤੀਕਰ ਕੇਵਲ ਇਕ ਵਿਚਾਰ ਤੇ ਰਹੀ ਹੈ ਅਰਥਾਤ ਹਰ ਪੁਰਸ਼ ਦੇ ਅਧਿਕਾਰ ਦੇ ਵਿਚਾਰਾਂ ਤੇ ਅਰ ਉਨ੍ਹਾਂ ਸਮਿਆਂ ਦੇ ਹੇਰਾਂ ਫੇਰਾਂ ਤੋਂ ਨਿਰਭਜਤਾ, ਪੌਰਸ਼ਕ ਨਿਰਭਜਤਾ ਸਿਖਜਾ ਦੀ ਆਜ਼ਾਦੀ ਪੰਥ ਦੀ ਆਜ਼ਾਦੀ ਬ੍ਯਪਾਰ ਦੀ ਆਜ਼ਾਦੀ ਅਰ ਭਾਵ ਇਹ ਕਿ ਸਾਰੀਆਂ ਗੱਲਾਂ ਵਿਚ ਅਰ ਸਾਰੇ ਪੁਰਸ਼ਾਂ ਨੂੰ ਨਿਰਭਜਤਾ ਪ੍ਰਾਪਤ ਹੋਗਈ ਹੈ॥

ਪ੍ਰੰਤੂ ਅਧਿਕਾਰ ਪ੍ਰਾਪਤ ਹੋ ਜਾਣ ਨਾਲ ਉਨ੍ਹਾਂ ਲੋਕਾਂ ਨੂੰ ਕੀ ਲਾਭ ਪਹੁੰਚ ਸਕਦਾ ਹੈ ਜਿਨ੍ਹਾਂ ਨੂੰ ਉਨ੍ਹਾਂ ਦੇ ਵਰਤਨ ਦੇ ਢੰਗ ਪ੍ਰਾਪਤ ਨਹੀਂ ਸਨ ? ਕੇਵਲ ਸਿਖਿਆ ਦੀ ਖੁਲ ਉਨ੍ਹਾਂ ਲੋਕਾਂ ਦੇ ਲਈ ਕਿਸ ਖਰਚ ਦੀ ਸੀ, ਜੋ ਇਸਤੋਂ ਲਾਭਦਾਇਕ ਹੋਣ ਦੀ ਨਾ ਵੇਹਲ ਰਖਦੇ ਸਨ ਨਾ ਵਸੀਲੇ ? ਕੇਵਲ ਬੁਪਾਰ ਦੀ ਖੁੱਲ ਉਨਾਂ ਲੋਕਾਂ ਦੇ ਕੀ ਕੰਮ ਆਈ ਜਿਨਾਂ ਦੇ ਪਾਸ ਬਪਾਰੀ ਮਾਲ ਯਾ ਪੂੰਜੀ ਨਹੀਂ ਸੀ, ਨਾ ਹੀ ਇਤਬਾਰ ਹੀ ਰਖਦੇ ਸਨ ?

ਉਨ੍ਹਾਂ ਸਾਰਿਆਂ ਦੇਸ਼ਾਂ ਵਿਚ ਜਿਥੇ ਇਨ੍ਹਾਂ ਨਿਯਮਾਂ ਨੂੰ ਜਾਰੀ ਕੀਤਾ ਗਿਆ, ਅਜਿਹੇ ਲੋਕਾਂ ਦੀ ਗਿਣਤੀ ਸਭਾ ਵਿਚ ਬਹੁਤ ਥੋਹੜੀ ਸੀ, ਜੋ ਜਿਮੀਂ ਦੇ ਮਾਲਕ ਸਨ ਜਿਨ੍ਹਾਂ ਦੇ ਪਾਸ ਬਿਨਾਂ ਉਨ੍ਹਾਂ ਦੇ ਹੱਥਾਂ ਦੀ ਮੇਹਨਤ ਦੇ ਹੋਰ ਕੁਝ ਵਸੀਲਾ ਨਹੀਂ ਸੀ ਅਤੇ ਜੀਵਨ ਬਿਤੀਤ ਕਰਨ ਲਈ ਬੇਬਸ ਸਨ ਕਿ ਇਸ ਮੇਹਨਤ ਨੂੰ ਪਹਿਲੇ ਜਥੇ ਦੇ ਹਥ ਜਿਨ੍ਹਾਂ ਸ਼ਰਤਾਂ ਤੇ ਕਿ ਉਹ ਲੈਣਾ ਚਾਹੇ ਵੇਚੀਏ ਜੋ ਲੋਕ ਇਸ ਗਲ ਉਪਰ ਬੇਬਸ ਹਨ ਕਿ ਅਪਨਾ ਸਾਰਾ ਦਿਨ ਲਗਾ ਤਾਰ ਸ਼ਰੀਰਕ ਕੰਮਾਂ ਕਾਜਾਂ ਵਿਚ ਲਾਉਣ, ਅਰ ਸਦਾ ਭੁਖ ਤ੍ਰੇਹ ਸਹਿਕੇ ਅਰ ਜਤਨ ਦੇ ਨਾਂਲ ਲੜਾਈ ਲੜਦੇ ਰਹਿਨ ਉਨ੍ਹਾਂ ਦੇ ਲਈ ਆਜ਼ਾਦੀ ਜੇਕਰ ਇਕ ਧੋਖਾ ਅਤੇ ਇਕ ਅਯੋਗ ਠੱਠਾ ਨਹੀਂ ਸੀ ਤਾਂ ਹੋਰ ਕੀ ਸੀ ?

ਇਸ ਦਸ਼ਾ ਦੀ ਰੋਕ ਕੇਵਲ ਇਸਤਰਾਂ ਹੋ ਸਕਦੀ ਸੀ ਕਿ ਵਡੀ ਪਦਵੀ ਦੇ ਲੋਕ ਅਪਨੀ ਮਰਜੀ ਨਾਲ

ਮੇਹਨਤ ਦਾ ਵੇਲਾ ਘਟਾਉਂਦੇ ਅਰ ਉਸਦੀ ਮਜੂਰੀ ਦੀ ਸ਼ਰਹਾ (ਮੇਹਨਤ)ਨੂੰਅਧਿਕ ਕਰਦੇ ਨਿਯਮ ਅਨੁਸਾਰਅਰ ਮੁਖਤ ਸਿਖਿਆ ਆਮ ਲੋਕਾਂ ਨੂੰ ਦੇਂਦੇ, ਅਜਿਹਾ ਪ੍ਰਬੰਧ ਕਰਦੇ ਕਿ ਮੇਹਨਤ ਦੇ ਹਥਿਆਰ ਆਦਿਕ ਸਭ ਕੁਝ ਮਿਲ ਸਕਦੇ ਅਤੇ ਨੇਕਨੀਯਤ ਅਰ ਚੰਗੀ ਯੋਗਤਾ ਦੇ ਮੇਹਨਤੀ ਪੁਰਸ਼ਾਂ ਦਾ ਇਤਬਾਰ ਵਧਾਉਂਦੇ ॥

ਪ੍ਰੰਤੂ ਉਹ ਕਿਉਂ ਅਜਿਹਾ ਕਰਦੇ ? ਕੀ ਆਨੰਦਕ ਜੀਵਨ ਦਾ ਭਾਵ ਅਤੇ ਮੰਤਵ ਨਹੀਂ ਸੀ ? ਕੀ ਸਭ ਦੇ ਸਭ ਸੰਸਾਰਕ ਭਲਿਆਈ ਦੇ ਚਾਹਕ ਨਹੀਂ ਸਨ ? ਤਦ ਉਹ ਦੂਜਿਆਂ ਦੀ ਖਾਤਰ ਆਪਨੇ ਫੈਦਿਆਂ ਨੂੰ ਕਿਉਂ ਘਟ ਕਰਦੇ ? ਹੋਰ ਇਕ ਨੂੰ, ਜੋ ਕਰ ਸਕਦਾ ਹੈ ਆਪ ਆਪਣੀ ਸਹਾਇਤਾ ਕਰਨੀ ਚਾਹੀਏ। ਜਦੋਂ ਸੁਸੈਟੀ ਨੇ ਇਕ ਵਾਰੀ ਹਰ ਇਕ ਪੁਰਸ਼ ਨੂੰ ਇਸ ਯੋਗ ਕਰ ਦਿਤਾ ਕਿ ਉਹ ਉਨ੍ਹਾਂ ਅਧਿਕਾਰਾਂ ਦਾ ਵਰਤਨ ਖੁਲਾ ਕਰ ਸਕੇ, ਜੋ ਪੌਰਸ਼ਕ ਚਤੁਰਤਾਈ ਨਾਲ ਉਤਪਤ ਹੋਏ ਹਨ। ਤਾਂ ਉਹ ਅਪਨਾ ਕਰਤੱਵ ਪੂਰਾ ਕਰ ਚੁਕੀ, ਜੇਕਰ ਕੋਈ ਪੁਰਸ਼ ਅਪਨੇ ਹਾਲ ਦੀ ਕ੍ਰਿਪਾਲਤਾ ਨਾਲ ਕੋਈ ਅਧਿਕਾਰ ਵਰਤ ਨਹੀਂ ਸਕਦਾ ਤਾਂ ਉਸਨੂੰ ਚਾਹੀਦਾ ਹੈ ਕਿ ਆਪਨੇ ਭਾਗਾਂ ਤੇ ਰਾਜੀ ਹੋਵੇ ਅਰ ਦੂਜਿਆਂ ਨੂੰ ਦੋਸ਼ ਨਾ ਦੇਵੇ ॥

ਇਹ ਕੁਦਰਤੀ ਗਲ ਸੀ ਕਿ ਉਹ ਅਜਿਹਾ ਕਿਧਰੇ ਅਰ ਅਸਲ ਵਿਚ ਉਨ੍ਹਾਂ ਨੇ ਅਜਿਹਾ ਹੀ ਕਿਹਾ ਅਰ ਜਦੋਂ ਅਮੀਰਾਂ ਦੀ ਵਲੋਂ ਗਰੀਬਾਂ ਦੇ ਨਾਲ ਵਰਤਾਓ ਦਾ

ਇਹ ਢੰਗ ਪ੍ਰਗਟ ਹੋਯਾ ਤਾਂ ਤਤਕਾਲ ਹਰ ਇਕ ਪੁਰਸ਼ ਇਕ ਦੂਜੇ ਨੂੰ ਇਸੇ ਨਿਗਾਹ ਨਾਲ ਦੇਖਣ ਲਗਾ, ਹਰ ਇਕ ਪੁਰਸ਼ ਅਪਨੇ ਹੀ ਅਧਿਕਾਰ ਅਰ ਅਪਨੀ ਹੀ ਦਸ਼ਾ ਦੀ ਭਲਿਆਈ ਦੇ ਵਿਚਾਰ ਵਿਚ ਲੀਨ ਸੀ। ਦੂਜਿਆਂ ਦੀ ਕੋਈ ਸੋਚ ਵਿਚਾਰ ਨਾ ਕੀਤੀ ਅਤੇ ਜਿਸ ਵੇਲੇ ਉਹ ਅਧਿਕਾਰ ਦੂਜਿਆਂ ਦੇ ਅਧਿਕਾਰਾਂ ਨਾਲ ਟਕਰਾਉਣ ਲਗੇ ਤਾਂ ਫਲ ਇਹ ਹੋਯਾ ਕਿ ਲੜਾਈ ਆਰੰਭ ਹੋਗਈ ਪਰ ਉਹ ਲੜਾਈ ਨਹੀਂ ਜਿਸ ਵਿਚ ਲਹੂ ਦੀਆਂ ਨਦੀਆਂ ਵਗਨ ਕਿੰਤੂ ਧਨ ਅਤੇ ਧੋਖੇ ਦੀ ਲੜਾਈ, ਜਿਸ ਵਿਚ ਪਹਿਲੇ ਮੁਕਾਬਲੇ ਵਿਚ ਬਹਾਦਰੀ ਦਾ ਕੰਮ ਘਟ ਸੀ, ਪ੍ਰੰਤੂ ਉਸਦੇਸਮਾਨ ਕਾਤਲਸੀ, ਜੋ ਇਕ ਅਜੇਹੀ ਨਿਰਦਯਤਾ ਦੀ ਲੜਾਈ ਸੀ ਕਿ ਉਨ੍ਹਾਂ ਪੁਰਸ਼ਾਂ ਨੇ ਜਿਨਾਂ ਨੂੰ ਢੰਗ ਪ੍ਰਾਪਤ ਸਨ, ਨਿਰਬਲ ਅਰ ਅਨਾੜੀਆਂ ਨੂੰ ਪੈਰਾਂ ਥਲੇ ਮਿਧਕੇ ਚਕਨਾਂਚੂਰ ਕਰ ਦਿਤਾ ॥

ਇਸ ਲਗਾਤਾਰ ਲੜਾਈ ਦੀ ਦਸ਼ਾ ਵਿਚ ਲੋਕਾਂ ਨੇ ਆਪਨਤਾਈ ਦੀ ਸਿਖਿਆ ਪਾਈ ਅਤੇ ਸੰਸਾਰਿਕ ਆਨੰਦ ਦੀ ਬਿਨਾਂ ਭੁਜਾਲੀ ਬਿਨਾਂ ਲਾਲਚ ਕਰਨਾ ਸਿਖੇ, ਖਾਲੀ ਭਰੋਸੇ ਦੀ ਖਲੂ ਨੇ ਧਰਮ ਦੀ ਜੜ੍ਹ ਵੱਢੀ, ਖਾਲੀ ਭਰੋਸੇ ਦੀ ਆਜ਼ਾਦੀ ਨੇ ਸਿਖਿਆ ਵਿਚ ਫਤੂਰ ਮਚਾਯਾ ਅਰ ਜਦੋਂ ਸ੍ਰਿਸ਼ਟੀ ਵਿਚ ਕੋਈ ਸੰਬੰਧ ਭ੍ਰਾਤ੍ਰੀਭਾਵ ਦਾ ਨਾ ਰਿਹਾ ਧਾਰਮਕ ਭਰੋਸਾ ਯਾ ਮੰਤਵ ਦੀ ਦ੍ਰਿੜ੍ਹਤਾ ਟੁਟ ਗਈ, ਤਾਂ ਸਾਰੇ ਦੇ ਸਾਰੇ ਨਿਜਦੀ ਖੱਟੀ ਢੂੰਢਣ ਅਤੇ ਅਪਣੇ ੨ ਰਾਹ ਚਲਾਉਣ ਲਗੇ।

ਅਰ ਰਤੀ ਇਸ ਗੱਲ ਦਾ ਲਿਹਾਜ਼ ਨਾ ਕੀਤਾ ਕਿ ਅਜਿਹਾ ਕਰਨ ਵਿਚ ਉਹ ਆਪਨੇ ਭਰਾਵਾਂ(ਭਰਾ ਕੇਵਲ ਨਾਉਂ ਮਾਤ੍ਰ ਅਸਲ ਵਿਚ ਸ਼ਤ੍ਰੂਆਂ)ਦੇ ਸ਼ਰੀਰ ਪੈਰਾਂ ਹੇਠਾਂ ਕੁਚਲਦੇ ਜਾਂਦੇ ਹਨ। ਮਾਮਲਿਆਂ ਦੀ ਦਸ਼ਾ ਵਿਚ ਜਿਸ ਵਿਚ ਅਸੀ ਹਾਲਾਂ ਪਹੁੰਚੇ ਹਾਂ ਉਹ ਇਹ ਹੈ ਅਰ ਇਸਦੇ ਲਈ ਸਾਨੂੰ ਅਧਿਕਾਰ ਦੇ ਪ੍ਰਸ਼ਨਾਂ ਦਾ ਧੰਨਵਾਦੀ ਹੋਣਾ ਚਾਹੀਏ ॥

ਇਸ ਵਿਚ ਕੋਈ ਸੰਦੇਹ ਨਹੀਂ ਕਿ ਅਧਿਕਾਰ ਹਨ। ਪ੍ਰੰਤੂ ਜਦੋਂ ਇਕ ਪੁਰਸ਼ ਦੇ ਅਧਿਕਾਰ ਦੂਜੇ ਪੁਰਸ਼ ਦੇ ਅਧਿਕਾਰਾਂ ਨਾਲ ਟਕਰਾ ਜਾਨ ਤਾਂ ਅਸੀਂ ਕਿਸਤਰਾਂ ਆਸ਼ਾ ਕਰ ਸਕਦੇ ਹਾਂ ਕਿ ਜਦੋਂ ਤੀਕਰ ਕਿਸੇ ਅਜਿਹੀ ਚੀਜ਼ ਵਲ ਬ੍ਰਿਤੀ ਨਾਂ ਕਰਨ ਜੋ ਸਾਰੇ ਅਧਿਕਾਰਾਂ ਤੋਂ ਸ੍ਰੇਸ਼ਟ ਹੋਵੇ। ਉਹ ਵਿਰੋਧ ਤਾਂ ਦੂਰ ਹੋ ਸਕਦਾ ਹੈ। ਅਰ ਜਿਸ ਵੇਲੇ ਇਕ ਪੁਰਸ਼ ਯਾ ਬਹੁਤ ਸਾਰੇ ਪੁਰਸ਼ਾਂ ਦੇ ਅਧਿਕਾਰ ਦੇਸ਼ਾਂ ਦੇ ਅਧਿਕਾਰਾਂ ਦੇ ਨਾਲ ਟਕਰਾ ਜਾਵਨ ਤਾਂ ਅਸੀਂ ਕੇਹੜੀ ਅਦਾਲਤ ਅਗੇ ਜਾਕੇ ਯਤਨ ਕਰੀਏ।

ਜੇਕਰ ਸਾਰੀ ਸ੍ਰਿਸ਼ਟੀ ਦਾ ਅਧਿਕਾਰ ਹੈ ਕਿ ਉਹ ਵਡੀ ਭਾਰੀ ਖ਼ੁਸ਼ੀ ਜੋ ਯੋਗ ਹੈ ਪ੍ਰਾਪਤ ਕਰੇ ਤਾਂ ਮਜ਼ੂਰ ਅਤੇ ਕਾਰਖਾਨੇ ਵਾਲਿਆਂ ਦਾ ਪ੍ਰਸ਼ਨ ਅਸੀ ਕਿਉਂ ਕਰ ਪ੍ਰਾਪਤ ਕਰਾਂਗੇ। ਜੇਕਰ ਜਿਊਂਦੇ ਰਹਿਨ ਦਾ ਅਧਿਕਾਰ ਪਹਿਲਾ ਸਿਥਿਤ ਰਹਿਨੇ ਵਾਲਾ ਅਧਿਕਾਰ ਹਰ ਇਕ ਨਰ ਨਾਰੀ ਦਾ ਹੈ ਤਾਂ ਕੌਨ ਚਾਹੇਗਾ ਕਿ ਦੂਜੇ ਪੁਰਸ਼ਾਂ ਦੇ ਲਾਭ ਲਈ ਉਹ ਜੀਵਨ ਕੁਰਬਾਨ ਕੀਤਾ ਜਾਏ ?

ਕੀ ਤੁਸੀਂ ਦੇਸ਼ ਦੇ ਨਾਉਂ ਤੋਂ ਸਭਾ ਦੇ ਨਾਉਂ ਤੋਂ ਆਪ ਅਪਨੇ ਭਰਾਵਾਂ ਦੇ ਨਾਉਂ ਤੋਂ ਇਸ ਕੁਰਬਾਨੀ ਦਾ ਖੋਜ ਕਰ ਸਕਦੇ ਹੋ ?

ਅਜਿਹੇ ਪੁਰਸ਼ਾਂ ਦੇ ਲਈ ਜਿਨ੍ਹਾਂ ਦਾ ਇਹ ਨਿਯਮ ਹੋਵੇ ਜੋ ਅਸੀ ਉਪਰ ਦਸਿਆ ਹੈ ਉਹੀ ਟੁਕੜਾ ਧਰਤੀ ਦਾ ਦੇਸ਼ਹੈ ਜਿਥੇ ਉਨ੍ਹਾਂਦੇ ਪੌਰਸ਼ਕ ਅਧਿਕਾਰ ਬਹੁਤ ਬਚੇ ਹੋਏ ਹਨ। ਸਭਾ ਹੋਰ ਕੀ ਚੀਜ਼ ਹੈ, ਜੇਕਰ ਅਜਿਹੇ ਪੁਰਸਾਂ ਦੀ ਇਕੱਤ੍ਰਤਾ ਨਹੀਂ ਹੈ ਜਿਨ੍ਹਾਂ ਨੇ ਹਰ ਇਕ ਦਾ ਅਧਿਕਾਰ ਦੀ ਸਹਾਇਤਾ ਦੇ ਲਈ ਬਹੁਤਿਆਂ ਦੇ ਬਲ ਤੋਂ ਕੰਮ ਲੈਣੇ ਵਾਸਤੇ ਇਤਫਾਕ ਕੀਤਾ ਹੈ ?

ਇਸ ਲਈ ਤੁਸੀ ਜੋ ੫੦ ਵਰ੍ਹਿਆਂ ਤੋਂ ਹਰ ਇਕ ਪੁਰਖ ਨੂੰ ਇਹ ਸਮਝਾ ਰਹੇ ਹੋ ਕਿ ਸਭਾ ਇਸ ਕੰਮ ਲਈ ਬਣਾਈ ਗਈ ਹੈ ਕਿ ਉਹ ਰਖਯਾ ਦੇ ਨਾਲ ਆਪਨੇ ਅਧਿਕਾਰ ਦਾ ਵਰਤਨ ਕਰੇ । ਹੁਣ ਕਿਸਤਰਾਂ ਉਸ ਪੁਰਸ਼ ਨੂੰ ਕਹਿ ਸਕਦੇ ਹੋ ਕਿ ਉਨ੍ਹਾਂ ਸਾਰਿਆਂ ਅਧਿਕਾਰਾਂ ਨੂੰ ਸਭਾ ਦੇ ਲਾਭ ਲਈ ਕੁਰਬਾਨ ਕਰ ਦੇਵੇ। ਕਿੰਤੂ ਲੋੜ ਪਵੇ ਤਾਂ ਸਭਾ ਦੇ ਸੁਧਾਰ ਲਈ ਲਗਾਤਾਰ ਮਿਹਨਤ, ਕੈਦ, ਦੇਸ਼ ਨਿਕਾਲੇ ਆਦਿਕਾਂ ਨੂੰ ਸਹੇ। ਜਦੋਂ ਤੁਸੀਂ ਹਰ ਇਕ ਵਸੀਲੇ ਨਾਲ ਜੋ ਤੁਸਾਡੀ ਸ਼ਕਤੀ ਵਿਚ ਸੀ ਉਸਨੂੰ ਇਹ ਸਿਖਯਾ ਦੇ ਚੁਕੇ ਹੋ ਕਿ ਖ਼ੁਸ਼ੀ ਦੇ ਜੀਵਨ ਦਾ ਅੰਤ ਅਤੇ ਮੰਤਵ ਕੀ ਹੈ ਤਾਂ ਹੁਣ ਕਿਸਤ੍ਰਾਂ ਉਸਤੋਂ ਇਹ ਆਸ਼ਾ ਰਖ ਸਕਦੇ ਹੋ ਕਿ ਉਹ ਅਪਨੇ ਦੇਸ਼ ਨੂੰ ਅਨਜਕੌਮ ਦੇ ਅਨਿਆਇ ਤੋਂ ਬਚਾਣੇ ਯਾ ਜਿਸ ਜਥੇ

ਨਾਲ ਉਸਦਾ ਸੰਬੰਧ ਨਹੀਂ ਹੈ ਉਸਦੀ ਦਸ਼ਾ ਵਿਚ ਕੁਛ ਭਲਿਆਈ ਉਤਪਤ ਕਰਨ ਦੇ ਲਈ ਆਨੰਦ ਅਰ ਜੀਵਨ ਦੋਹਾਂ ਨੂੰ ਕੁਰਬਾਨ ਕਰ ਦੇਵੇਗਾ? ਜਦੋਂ ਕਿ ਤੁਸੀਂ ਵਰ੍ਹਿਆਂ ਤੀਕਰ ਉਸਨੂੰ ਦੁਨਿਆਵੀ ਫੈਦਿਆਂ ਦੀ ਬਾਬਤ ਸਿਖਜਾ ਕਰਦੇ ਰਹੇ ਹੋ। ਤਾਂ ਕੀ ਤੁਸੀਂ ਇਹ ਕਹਿ ਸਕਦੇ ਹੋ ਕਿ ਉਹ ਧਨ ਅਤੇ ਤਾਕਤਾਂ ਤੀਕਰ ਅਪਨੀ ਪਹੁੰਚ ਦੇਖੇਗਾ ਅਤੇ ਉਨ੍ਹਾਂ ਨੂੰ ਆਪਨੇ ਵਸ ਵਿਚ ਲਿਆਉਨ ਦੇ ਲਈ ਹਥ ਨਹੀਂ ਫੈਲਾਇਗਾ ਚਾਹੇ ਇਸ ਵਿਚ ਉਸਦੇ ਮਨ ਮੰਨੀ ਪ੍ਰਾਪਤੀ ਦਾ ਨੁਕਸਾਨ ਹੀ ਕਿਉਂ ਨਾ ਹੋਵੇ?

ਹੇ ਮਿਹਨਤ ਮਜੂਰੀ ਵਾਲੇ ਪੁਰਸ਼ੋ! ਇਹ ਕੇਵਲ ਕੋਈ ਪੌਰਸ਼ਕ ਸੰਮਤੀ ਨਹੀਂ ਹੈ ਜੋ ਮੇਰੇ ਆਪਨੇ ਦਿਮਾਗ਼ ਤੋਂ ਉਤਪਤ ਹੋਈ ਹੈ ਅਤੇ ਹੋਏ ਹੋਏ ਚਿੰਨਾਂ ਤੋਂ ਉਸਦੀ ਸਾਖੀ ਨਹੀਂ ਹੁੰਦੀ। ਇਹ ਇਤਿਹਾਸ ਹੈ ਅਤੇ ਸਾਡੇ ਆਪਨੇ ਸਮਜ ਦਾ ਇਤਿਹਾਸ ਅਜਿਹਾ ਇਤਿਹਾਸ ਜਿਸ ਦੇ ਪਤ੍ਰਿਆਂ ਦੇ ਪਤ੍ਰੇ ਅਪਨੀ ਕੌਮ ਦੇ ਲਹੂ ਨਾਲ ਰੰਗੀਨ ਹਨ।

ਉਨ੍ਹਾਂ ਪੁਰਸ਼ਾਂ ਤੋਂ ਪੁਛ ਗਿਛ ਜਿਨ੍ਹਾਂ ਨੇ ਸੰਨ੧੮੩੦ ਈ: ਦੇ ਹੇਰ ਫੇਰ ਦੀ ਸੂਰਤ ਕੇਵਲ ਉਲਟੇ ਪੁਲਟੇ ਪੁਰਸ਼ਾਂ ਵਿਚ ਵਟਾ ਦਿਤੀ ਅਰ ਅਪਨੇ ਆਪਨੂੰ ਸ਼ਕਤੀ ਅਤੇ ਪਦਵੀ ਤੇ ਪਹੁੰਚਾਉਨੇ ਦੇ ਲਈ ਅਪਨੇ ਫ੍ਰਾਂਸੀਸੀ ਭਰਾਵਾਂ ਦੀਆਂ ਲੋਥਾਂ ਤੋਂ ਪੌੜੀਆਂ ਦਾ ਕੰਮ ਲਿਆ ਉਨਾਂ ਦੇ ਸਰਬ ਢੰਗ ਅਰ ਸਿਖਜਾ ਸੰਨ ੧੮੩੦ ਈ: ਦੇ

ਪਹਿਲੇ ਅਧਿਕਾਰਾਂ ਦੇ ਪੁਰਾਨੇ ਨਿਯਮਾਂ ਤੇ ਨਿਰਭਰ ਨਾ ਕਿ ਪੌਰਸ਼ਕ ਕਰਤਵਾਂ ਦੇ ਭਰੋਸਿਆਂ ਤੇ ਅਜ ਤੁਸੀਂ ਉਨਾਂ ਨੂੰ ਅਕ੍ਰਿਤਘਨ ਅਤੇ ਮਰਦੂਦਾਂ ਦੇ ਨਾਉਂ ਤੋਂ ਪੁਕਾਰਦੇ ਹੋ ਪਰ ਅਸਲ ਵਿਚ ਉਹ ਆਪਨੇ ਨਿਯਮਾਂ ਦੇ ਸਚੇ ਸਨ ਉਨ੍ਹਾਂ ਨੇ ਨੇਕ ਨੀਤੀ ਦੇ ਨਾਲ ਚਾਰਲਸ ਦਸਵੇਂ ਦੀ ਰਾਜਧਾਨੀ ਨਾਲ ਲੜਾਈ ਕੀਤੀ ਕਿਉਂ ਜੋ ਜਿਸ ਜਥੇ ਤੋਂ ਇਹ ਲੋਕ ਸਨ ਉਪਰ ਲਿਖੀ ਰਾਜ ਧਾਨੀ ਉਸਦੀ ਬੜੀ ਸ਼ਤ੍ਰੂ ਸੀ ਅਤੇ ਉਸਨੇ ਉਨ੍ਹਾਂ ਦੇ ਅਧਿਕਾਰਾਂ ਨੂੰ ਤੁੜਾਯਾ ਅਤੇ ਉਨ੍ਹਾਂ ਨੂੰ ਦਬਾਉਨਾ ਚਾਹਿਆ ਸੀ। ਉਨ੍ਹਾਂ ਦੀ ਲੜਾਈ ਇਸ ਆਨੰਦ ਦੇ ਲਈ ਸੀ ਜੋ ਉਨ੍ਹਾਂਦੇ ਵਿਚਾਰਾਂ ਦੇ ਅਨੁਸਾਰ ਉਨ੍ਹਾਂਨੂੰ ਇੰਨੀਕੁ ਪ੍ਰਾਪਤ ਨਹੀਂ ਸੀ ਜਿਨਦੇ ਉਹ ਅਧਿਕਾਰੀ ਸਨ। ਇਨਾਂ ਵਿਚੋਂ ਕਈ ਅਪਨੇ ਵਿਚਾਰਾਂ ਦੀ ਨਿਰਭਜਤਾ ਦੇ ਕਾਰਨ ਸਤਾਏ ਗਏ। ਦੂਜਿਆਂ ਨੇ ਜੋ ਬਲਵਾਨ ਚਿਤ ਅਰ ਦਿਮਾਗ ਦੇ ਪੁਰਸ਼ ਹਨ। ਆਪਨੇ ਆਪ ਨੂੰ ਸਾਰੇ ਉਹਦਿਆਂ ਅਤੇ ਸਰਕਾਰੀ ਨੌਕਰੀਆਂ ਤੋਂ ਬੇਆਸ ਪਾਯਾ ਅਰ ਅਪਨੇ ਤੋਂ ਘਟ ਲਿਆਕਤ ਦੇ ਆਦਮੀਆਂ ਨੂੰ ਉਨ੍ਹਾਂ ਤੋਂ ਲਾਭਵੰਦ ਹੁੰਦੇ ਦੇਖਿਆ ਅਰ ਇਸਤੇ ਕੌਮ ਦਿਆਂ ਭੁਲੇਖਿਆਂ ਨੇ ਉਨ੍ਹਾਂ ਨੂੰ ਹੋਰ ਭੀ ਕ੍ਰੋਧ ਚੜ੍ਹਾਇਆ ਇਸ ਲਈ ਉਨ੍ਹਾਂਨੇ ਸੂਰਮਤਾਈਨਾਲਪਰੰਤੂਨੇਕਨੀਤੀਦੇਨਾਲਉਨ੍ਹਾਂਅਧਿਕਾਰਾਂ ਤੇਲਿਖਿਆਜੋਸਰਬ ਸ੍ਰਿਸ਼ਟੀਦੇ ਕੁਦਰਤੀ ਅਧਿਕਾਰ ਹਨ।

ਪਰੰਤੂ ਜਦੋਂ ਉਨ੍ਹਾਂ ਦੇ ਆਪਨੇ ਪੋਲੀਟੀਕਲ(ਰਾਜਸੀ) ਅਤੇ ਦਿਮਾਗੀ ਅਧਿਕਾਰ ਪ੍ਰਾਪਤ ਹੋਗਏ ਜਦੋਂ ਉਨ੍ਹਾਂਦੇ ਲਈ ਉਹਦਿਆਂ ਤੇ ਪਹੁੰਚਨ ਦਾ ਰਾਹ ਖੁਲ ਗਿਆ ਜਦੋਂ ਉਨ੍ਹਾਂ ਨੂੰ ਉਹ ਆਨੰਦ ਪ੍ਰਾਪਤ ਹੋਗਿਆ ਜਿਸਦੇ ਉਹ ਢੂੰਢਿਆਊ ਸਨ ਉਨ੍ਹਾਂ ਨੇ ਲੋਕਾਂ ਨੂੰ ਉਨਾਂ ਲਖਾਂ ਨੂੰ ਜੋ ਉਨ੍ਹਾਂ ਦੇ ਹੇਠਾਂ ਸਨ ਜੋ ਸਿਖਯਾਂ ਅਤੇ ਚਾਹਵਾਂ ਦੋਵਾਂ ਵਿਚ ਉਨ੍ਹਾਂ ਤੋਂ ਘਟ ਪਦਵੀ ਰਖਦੇ ਸਨ ਇਸਤੋਂ ਬਿਨਾਂ ਜੋਇਕਦੂਜੀਸਿਖਿਆ ਦੀਖੁਸ਼ੀ ਦੇਚਾਹਵਾਂਨਸਨਬਿਲਕੁਲ ਭੁਲਾ ਦਿਤਾ ਇਸ ਮਾਮਲੇ ਦੀ ਬਾਬਤ ਦੁਖ ਕਰਨਾ ਛਡ ਦਿਤਾ ਅਤੇ ਕੇਵਲ ਆਪਨੀ ਹੀ ਬਾਬਤ ਵਿਚਾਰ ਕਰਨੇ ਲਗੇ ਤੁਸੀ ਅਜਿਹੇ ਲੋਕਾਂ ਨੂੰ ਅਕ੍ਰਿਤਘਨ ਨਹੀਂ ਕਹਿ ਸਕਦੇ। ਕਿੰਤੂ ਉਨ੍ਹਾਂ ਦੇ ਵਰਤਾਰਿਆਂ ਨੂੰ ਝੂਠਿਆਂ ਅਰ ਛਲੀਏ ਕਹੋ ਤਾਂ ਠੀਕ ਹੈ।

ਉਸੇ ਸਮਯ ਵਿਚ ਦੇਸ਼ ਫਰਾਂਸ ਵਿਚ ਇਕ ਪੁਰਸ਼ ਰਹਿੰਦਾ ਸੀ ਜਿਸਦੀ ਬਾਬਤ ਤੁਸਾਂ ਵਿਚੋਂ ਕਈਆਂ ਨੇ ਸੁਨਿਆਂ ਹੋਵੇਗਾ ਅਰ ਜਿਸਨੂੰ ਤੁਸਾਂਨੂੰ ਕਦੀ ਨਾ ਭੁਲਨਾ ਚਾਹੀਏ। ਉਹ ਪੁਰਸ਼ ਉਸੇ ਵੇਲੇ ਸਾਡੇ ਵਿਚਾਰਾਂ ਦਾ ਵਿਰੋਧੀ ਸੀ। ਉਸਦਾ ਭਰੋਸਾ ਸੀ ਕਿ ਲਾਭ ਆਮ ਅਤੇ ਸਚਿਆਈ ਦੀ ਢੂੰਢ ਅਤੇ ਉਸਨੂੰ ਜਯਵਾਨ ਕਰਨ ਦੇ ਲਈ ਅਪਨੇ ਤਨ ਮਨਨੂੰ ਕੁਰਬਾਨ ਕਰਦੇਨਾ ਸਾਡਾਕਰ-ਤਵ੍ਯ ਹੈ।ਉਸਨੇ ਦਿਲੀ ਚਾਹ ਨਾਲ ਸਮਯ ਅਰ ਉਸਦੇ ਲੋਕਾਂਦੇ ਇਤਿਹਾਸਾਂ ਨੂੰ ਪੜ੍ਹਨ ਦਾ ਉੱਦਮਕੀਤਾਸੀ ਉਸ ਪੁਰਸ਼ ਨੂੰ ਨਾ ਉਪਮਾਂ ਨੇ ਹੰਕਾਰੀ ਕੀਤਾ ਨਾ ਧੋਖਾ ਪਾਉਣ

ਨਾਲ ਉਹ ਬੇਹੌਂਸਲਾ ਹੋਯਾ ਉਹ ਬਹੁਤਿਆਂ ਦੇ ਸੁਧਾਰ ਦੇ ਲਈ ਇਕ ਢੰਗ ਦੀ ਪ੍ਰੀਖਿਯਾ ਕਰਦਾ ਸੀ ਅਰ ਜਦੋਂ ਉਸ ਵਿਚ ਪੂਰਨਤਾਈ ਨਾ ਹੁੰਦੀ ਤਾਂ ਕੋਈਹੋਰਦੂਜਾ ਰਾਹ ਕਢਦਾ ਸੀ। ਜਿਸਵੇਲੇ ਸਮਯ ਦੇ ਬ੍ਰਿਤਾਂਤਾਂ ਨੇ ਉਸਨੂੰ ਦ੍ਰਿੜ੍ਹ ਕਰ ਦਿਤਾ ਕਿ ਦਿਲੀ ਮੰਤਵਜ ਦੀ ਪ੍ਰਾਪਤੀ ਦਾ ਕੇਵਲ ਇਕ ਹੀ ਢੰਗ ਹੈ ਅਰਥਾਤ ਜਦੋਂ ਕਿ ਆਪਨੇ ਰਣ ਭੂਮੀ ਵਿਚ ਉਤਰਕੇ ਅਪਨੇ ਆਪਨੂੰ ਉਨ੍ਹਾਂ ਲੋਕਾਂ ਦੇ ਸਾਹਮਨੇ ਜੋ ਉਨ੍ਹਾਂ ਦੇ ਸਹਾਇਤੀ ਅਤੇ ਤਰਫ ਦਾਰੀ ਦੇ ਹਾਮੀ ਸਨ ਅਧਿਕ ਉੱਤਮ ਅਰ ਨਿਸ਼ਚਯ ਕਰਨਵਾਲੇ ਦਿਖਾਯਾ ਤਾਂ ਉਹ ਅਰਥਾਤ ਲੈਮੰਸ ਜਿਸਦੀ ਪੁਸਤਕ "ਇਕ ਧਰਮੀ ਦੇ ਬਚਨ" ਨੂੰ ਤੁਸਾਡੇ ਵਿਚੋਂ ਕਈਆਂ ਨੇ ਪੜ੍ਹਿਆ ਹੋਵੇਗਾ ਇਸ ਕੰਮ ਦਾ ਸਭਤੋਂ ਵਡਾ ਹਾਮੀ ਬਨ ਗਿਆ ਜਿਸਦੇ ਲਈ ਅਸਾਂ ਲੋਕਾਂ ਨੇ ਇਤਫਾਕ ਕੀਤਾ ਹੈ।

ਲੈਮੰਸ ਵਿਚ ਅਤੇ ਉਨ੍ਹਾਂ ਲੋਕਾਂ ਵਿਚ ਜਿਨ੍ਹਾਂਦਾ ਮੈਂ ਉਪਰ ਕਥਨ ਕੀਤਾ ਹੈ ਤੁਸੀਂ ਇਸ ਭੇਦ ਦਾ ਪ੍ਰਮਾਣ ਦੇਖ ਸਕਦੇ ਹੋ। ਜੋ ਅਧਿਕਾਰਾਂ ਦੇ ਮੰਨਨੇ ਵਾਲਿਆਂ ਅਤੇ ਕਰਤਵਾਂ ਦੇ ਮੰਨਨੇ ਵਾਲਿਆਂ ਵਿਚ ਪਾਯਾ ਜਾਂਦਾ ਹੈ। ਸ੍ਰੇਸ਼ਟ ਕਥਨੀਆਂ ਨੇ ਅਪਨੇ ਮਾਨੁਖੀ ਅਧਿਕਾਰ ਪ੍ਰਾਪਤ ਕਰਕੇ ਵਾਗ ਹਥੋਂ ਛਡ ਦਿਤੀ ਪਰ ਉਪਰੰਤਕ ਕ੍ਰਥਨੀਆਂ ਦੀਆਂ ਮੇਹਨਤਾਂ ਕੇਵਲ ਉਨ੍ਹਾਂਦੇ ਜੀਵਨ ਦੇ ਨਾਲ ਸਮਾਪਤ ਹੋਨਗੀਆਂ।

ਅਤੇ ਉਨ੍ਹਾਂ ਕੌਮਾਂ ਵਿਚ ਜੋ ਗੁਲਾਮ ਹੋਚੁਕੀਆਂ ਹਨ

ਜਿਸਤੋਂ ਇਸਤਰਾਂ ਦੇ ਜਤਨ ਅਤੇ ਉੱਦਮ ਵਿਚ ਹੋਰ ਕਿਨੇ ਹੀ ਖਤਰੇ ਹਨ। ਜਿਥੇ ਉਨਤੀ ਦੇ ਰਾਹ ਵਿਚ ਕਦਮ ਕਦਮ ਤੇ ਇਕ ਸ਼ਹੀਦ ਦੇ ਲਹੂ ਨਾਲ ਮੋਹਰ ਕਰਨੀ ਪੈਂਦੀਹੈ।ਜਿਥੇ ਜਾਰੀ ਹੋਏ ਅਨਿਆਇ ਦੇ ਵਿਰੁੱਧ ਉਦਮ ਅਤੇ ਜਤਨ ਲੋੜ ਦੇਖਕੇ ਗੁਪਤ ਤੌਰ ਤੇ ਕੀਤਾ ਜਾਂਦਾ ਹੈ ਅਰ ਜਸ ਅਤੇ ਸਿਧਤਾਈ ਨਾਲ ਜੋ ਧੀਰਜ ਮਿਲ ਸਕਦੀ ਹੈ ਇਸਤੋਂ ਭੀ ਕਤਈ ਨਿਰਾਸਤਾ ਹੈ ਉਥੇ ਕੇਹੜਾ ਕਰਤਵਯ ਯਾ ਪ੍ਰੇਮ ਭਰਿਆ ਜੋਸ਼ ਹੈ ਜੋ ਉਨ੍ਹਾਂ ਲੋਕਾਂ ਨੂੰ ਉਨਤੀ ਦੇ ਰਸਤੇ ਤੇ ਸਿਥਿਤ ਰਖਸਕੇਗਾ ਜਿਨਾਂ ਦੇ ਨਿਯਮ ਇਸ ਪਵਿਤ੍ਰ ਸ਼ੋਸ਼ਲ (ਭਾਈਚਾਰਕ) ਲੜਾਈਨੂੰ ਜਿਸਵਿਚਅਸੀ ਲੋਕਲਗੇ ਹੋਏਹਾਂਕੇਵਲਇਕ ਜਤਨ ਉਦਮ ਉਨਾਂਦੇ ਅਧਿਕਾਰ ਦੇ ਲਈ ਕਰਾਰ ਦੇਂਦੇ ਹਨ? ਇਹ ਵਿਚਾਰ ਰਹੇ ਕਿ ਮੈਂ ਅਧਿਕਤਾ ਦਾ ਕਥਨ ਕਰਦਾ ਹਾਂ ਅਤੇ ਮੇਰੇ ਇਸ ਕਥਨ ਤੋਂ ਉਹ ਭਿੰਨ ਇਕੰਤ ਨਿਕਲੇ ਹਨ ਜੋ ਆਮ ਹਰਇਕ ਵਿਚਾਰ ਦੇ ਲੋਕਾਂ ਵਿਚ ਪਾਏ ਜਾਂਦੇ ਹਨ।

ਅਤੇ ਜਦੋਂ ਕਿ ਲੜਾਈ ਦੰਗੇ ਦਾ ਝਗੜਾ ਬਸ ਹੋਯਾ ਅਰ ਇਕ ਦੂਜੇਦੇ ਅਨਜਾਇ ਦਾ ਜੋਸ਼ ਜੋ ਕੁਦਰਤੀ ਤੌਰ ਤੇ ਨਵੀਨ ਜੁਆਨਾਂ ਨੂੰ ਇਸ ਲੜਾਈ ਦੀ ਵਲ ਖਿਚਦਾ ਹੈ ਠੰਡਾ ਪੈਗਿਆ ਤਾਂ ਹੁਨ ਕੇੜੀ ਵਸਤੂ ਹੈ ਜੋ ਕੁਝ ਵਰ੍ਹਿਆਂ ਦੇ ਜਤਨ ਦੇਉਪ੍ਰੰਤ ਉਨਾਂ ਅਯੋਗ ਭੁਲਾਂ ਦੇ ਉਪ੍ਰੰਤ ਵਿਚ ਜੋ ਇਕ ਇਸੇ ਪ੍ਰਕਾਰ ਦੇ ਲਈ ਜਰੂਰੀ ਹਨ ਇਕ ਅਜਿਹੇ ਜੀਵਨ ਤੇ ਜਿਸ ਵਿਚ ਸਦਾ ਬੇ ਅਰਾਮੀ

ਭਜ ਅਤੇ ਡਰ ਹੀ ਨਹੀਂ ਹੈ ਕਿੰਤੂ ਕੈਦ ਫਾਹੀ ਅਤੇ ਦੇਸ਼ ਨਿਕਾਲੇ ਹਰ ਘੜੀ ਸਾਮਨੇ ਖੜੋਤੇ ਦਿਖਾਈ ਦੇਂਦੇ ਹਨ। ਇਨ੍ਹਾਂ ਨੂੰ ਕਿਸੇ ਤਰਾਂ ਦੇ ਆਰਾਮ ਦੀ ਸਿਖਯਾ ਦੇਨੇ ਤੋਂ ਬੰਦ ਹੀ ਰਹੀਏ ?

ਇਹੀ ਹਾਲ ਅਜਕਲ ਇਟਲੀ ਦੇ ਵਾਸੀਆਂ ਦਾ ਹੈ ਜਿਨਾਂ ਦੇ ਰਗ ਰਗ ਵਿਚ ਇਹ ਫਰਾਂਸੀਸੀ ਕਥਨ ਦ੍ਰਿੜ ਹੋ ਚੁਕੇ ਹਨ ਅਰ ਇਹ ਦਸ਼ਾ ਨਿਸਸੰਦੇਹ ਸ਼ੋਕ ਦੇ ਯੋਗ ਹੈ ਪ੍ਰੰਤੂ ਅਸੀ ਉਸਨੂੰ ਵਟਾ ਨਹੀਂ ਸਕਦੇ। ਜਦੋਂ ਤੀਕਰ ਕਿ ਅਸੀ ਉਸ ਨਿਯਮ ਨੂੰ ਵਟਾ ਦੇਈਏ ਜੋ ਉਨ੍ਹਾਂ ਦੇ ਚਾਲ ਚਲਨਾਂ ਤੇ ਭਾਰੂ ਹੈ। ਅਸੀ ਕਿਉਂ ਕਰ ਅਤੇ ਕਿਸ ਤਰਾਂ ਦੇ ਨਾਉਂ ਨਾਲ ਉਨ੍ਹਾਂ ਨੂੰ ਨਿਸ਼ਚਜ ਦਿਵਾਈ-ਏ ਕਿ ਹਰ ਭਜ ਅਤੇ ਭੁਲਾਂ ਨਾਲ ਉਨ੍ਹਾਂ ਨੂੰ ਨਵੀਂ ਸ਼ਕਤੀ ਪ੍ਰਾਪਤ ਕਰਨੀ ਚਾਹੀਏ ਹੋਰ ਕਿ ਇਹ ਉਨ੍ਹਾਂ ਦਾ ਕਰਤਵ ਹੈ ਕਿ ਇਸ ਜਤਨ ਅਤੇ ਉੱਦਮ ਨੂੰ ਕੁਝ ਵਰ੍ਹਿਆਂ ਦੇ ਲਈ ਨਹੀਂ ਕਿੰਤੂ ਅਪਨੀ ਸਾਰੀ ਜ਼ਿੰਦਗੀ ਤਕ ਜਾਰੀ ਰੱਖਨ? ਕੌਨ ਕਿਸੇ ਪੁਰਸ਼ ਨੂੰ ਆਪਨੇ ਅਧਿਕਾਰ ਦੇ ਲਈ ਜਤਨ ਜਾਰੀ ਰੱਖਨਦਾ ਹੁਕਮ ਕਰ ਸੱਕਦਾਹੈ ਜਦ ਕਿ ਏਸ ਉੱਦਮ ਅਤੇ ਜਤਨ ਵਿਚ ਉਹ ਉਨ੍ਹਾਂ ਅਧਿਕਾਰਾਂ ਤੋਂ ਛੁਟਕਾਰ ਹੋਨਨਾਲ ਆਪਨਾ ਅਧਿਕ ਨੁਕਸਾਨਦੇਖਦਾਹੈ?

ਅਤੇ ਇਕ ਅਜਿਹੀ ਸਭਾ ਵਿਚ ਭੀ ਜੋ ਸਾਡੀ ਸਭਾ ਨਾਲੋਂ ਅਧਿਕ ਨਿਆਇਵਾਨ ਨਿਯਮਾਂ ਤੇ ਕਾਇਮ ਹੈ। ਕੌਨ ਕਿਸੇ ਅਜਿਹੇ ਪੁਰਸ਼ਾਂ ਨੂੰ ਜੋ ਕੇਵਲ ਅਧਕਾਰਾਂ ਦੇ ਕਥਨਾਂ ਨੂੰ ਮੰਨਦਾ ਹੈ। ਇਸ ਗਲ ਦੀ ਤਰਗ਼ੀਬ (ਧਿਆਨ

ਦੇਣਾ) ਦੇ ਸਕੇਗਾ ਕਿ ਆਮ ਦੇ ਭਲੇ ਲਈ ਜਤਨ ਕਰਨਾ ਅਰ ਸੋਸ਼ਲ ਵਿਚਾਰਾਂ ਦੇ ਪ੍ਰਗਟ ਪ੍ਰਕਾਸ਼ ਦੀ ਵਲ ਧਿਆਨ ਦੇਣਾ ਇਸਦਾ ਕਰਤਵ ਹੈ ? ਸਮਝ ਲਵੋ ਕਿ ਉਹ ਵਿਰੋਧੀ ਹੋਜਾਏ ਇਹ ਭੀ ਸਮਝ ਲਵੋ ਕਿ ਉਹ ਅਪਨੇ ਆਪ ਨੂੰ ਅਜਿਹਾ ਬਲੀ ਹੌਸਲਾ ਬਣਾਵੇ ਕਿ ਤੁਸਾਨੂੰ ਇਹ ਕਹਿਨੇ ਲਗੇ ਕਿ ਲੌ ਮੈਂ ਸ਼ੋਸ਼ਲ ਸੰਬੰਧ ਤੋੜਦਾ ਹਾਂ। ਮੇਰਾ ਧਿਆਨ ਸੁਭਾਵ ਅਤੇ ਮੇਰੀ ਦ੍ਰਿੜਤਾ ਮੈਨੂੰ ਕਿਸੇਹੋਰ ਪਾਸੇਵਲ ਲੈਜਾਂਦੀਹੈ ਅਤੇਮੈਨੂੰਇਕ ਸ੍ਰੇਸ਼ਟ ਅਤ ਇਕ ਅਤੁਟ ਅਧਿਕਾਰ ਪ੍ਰਾਪਤ ਹੈ ਕਿ ਅਪਨੇ ਉਸ ਸੱਚੇ ਧਿਆਨ ਅਰ ਦ੍ਰਿੜਤਾ ਨੂੰ ਉੱਨਤੀ ਦਿਆਂ ਅਰ ਬਾਕੀ ਦੇ ਨਾਲ ਮੈਂ ਜੁੱਧ ਕਰਨਾ ਯੋਗ ਜਾਨਦਾ ਹਾਂ ਤਾਂ ਅਧਿਕਾਰਾਂ ਦੇ ਕਥਨ ਅਨੁਸਾਰ ਤੁਸੀ ਕੀ ਉਤ੍ਰ ਉਸਨੂੰ ਦੇ ਸਕਦੇ ਹੋ ? ਕੇਵਲ ਵਿਸ਼ੇਸ਼ ਸੰਮਤੀਆਂ ਦੇ ਕਾਰਨ ਤੁਹਾਨੂੰ ਕੇੜਾ ਅਧਿਕਾਰ ਪ੍ਰਾਪਤ ਹੈ ਕਿ ਤੁਸੀ ਉਸਨੂ ਅਜਿਹੇ ਨਿਯਮਾਂ ਦੀ ਅਧੀਨਗੀ ਤੇ ਬੇਵਸ ਕਰੋ ਜੋ ਇਸਦੀਆਂ ਨਿਜਦੀਆਂ ਇੱਛਾਂ ਅਰ ਵਿਚਾਰਾਂ ਦੇ ਅਨੁਸਾਰ ਨਹੀਂ ਹਨ ਅਰ ਜੇਕਰ ਉਹ ਉਨਾਂ ਤੋਂ ਵਿਰੁੱਧਤਾਈ ਕਰੇ ਤਾਂ ਤੁਸਾਨੂੰ ਕੀ ਹੱਕ ਹੈ ਕਿ ਉਸਨੂੰ ਡੰਨ ਦਿਓ ?

ਹਰ ਨਰ ਨਾਰੀ ਦੇ ਅਧਿਕਾਰ ਇਕੋ ਜਿਹੇ ਹਨ ਕੇਵਲ ਸਭਾ ਵਿਚ ਮਿਲਕੇ ਰਹਿਨ ਨਾਲ ਕੋਈ ਹੱਕ ਉਤ੍ਪੰਨ ਨਹੀਂ ਹੁੰਦਾ। ਸਭਾ ਨੂੰ ਹਰਇਕ ਪੁਰਸ਼ ਦੇ ਸਾਮਨ ਵਿਚ ਅਧਿਕ ਬਲ ਪ੍ਰਾਪਤ ਹੈ। ਪਰੰਤੂ ਅਧਿਕ ਅਧਿਕਾਰ ਪ੍ਰਾਪਤ ਨਹੀਂ ਹਨ। ਇਸ ਲਈ ਤੁਸੀ ਕਿਸ

ਤਰਾਂ ਉਸ ਪੁਰਸ਼ ਤੇ ਇਹ ਸਿੱਧ ਕਰੋਗੇ ਕਿ ਉਸਦਾ ਕਰਤਵ ਹੈ ਕਿ ਉਹ ਅਪਨੀ ਇਛਜਾ ਨੂੰ ਆਪਨੇ ਸ੍ਰਿਸ਼ਟੀ ਕਰਤਾ ਦੀ ਮਰਜੀ ਨਾਲ ਇਕੱਤ੍ਰ ਕਰ ਦੇਵੇ ?

ਕੀ ਜੇਲਖਾਨੇ ਯਾ ਜਲਾਦ ਦੇ ਦੁਾਰਾ ? ਹਰਇਕ ਸਭਾ ਨੇ ਅੱਜ ਤੀਕਰ ਇਨ੍ਹਾਂ ਹੀ ਵਸੀਲਿਆਂ ਨਾਲ ਕੰਮ ਲਿਆ ਹੈ।

ਪਰੰਤੂ ਇਹ ਦਸ਼ਾ ਲੜਾਈ ਦੀ ਹੈ ਅਰ ਸਾਨੂੰ ਅਮਨ ਦੀ ਲੋੜ ਹੈ ਇਹ ਜਬਰ ਜੋਰੀ ਦਾ ਦਬਾਉ ਹੈ ਅਰ ਅਸੀ ਵਿਦਿਆ ਕੇਵਲ ਉਚ ਵਿਚਾਰਾਂ ਦੀ ਵਿਦਜਾ ਚਾਹੁੰਦੇ ਹਾਂ।

ਮੈਂ ਵਿਦਜਾ ਦਾ ਕਥਨ ਕੀਤਾ ਹੈ ਅਰ ਇਹੋ ਸ਼ਬਦ ਮੇਰੇ ਸਾਰੇ ਨਿਯਮਾਂ ਦਾ ਭਾਵ ਅਤੇ ਤੱਤ ਅਰ ਮੂਲ ਹੈ। ਇਸ ਸਮਜ ਦਾ ਸਭ ਤੋਂ ਜਰੂਰੀ ਪ੍ਰਸ਼ਨ ਵਿਦਜਾ ਦਾ ਪ੍ਰਸ਼ਨ ਹੈ। ਅਸੀ ਨਹੀਂ ਚਾਹੁੰਦੇ ਕਿ ਜੋਰਾਵਰ ਧਿੰਙੋਜੋਰੀ ਨਾਲ ਨਵੀਂ ਤਰਾਂ ਦੇ ਮੁਆਮਲੇ ਕਾਇਮ ਕਰਨ। ਇਸ ਪ੍ਰਕਾਰ ਹਰ ਵਾਰੀ ਪਹਿਲੀ ਤੇ ਨਿਰਭਰ ਹੈ ਪਰੰਤੂ ਤਾਂ ਭੀ ਅਨਜਾਯ ਵਿਚ ਗਿਣੀ ਜਾਂਦੀ ਹੈ.। ਅਸੀ ਜੋ ਕੁਝ ਕਰਨਾ ਚਾਹੁੰਦੇ ਹਾਂ ਉਹ ਇਹ ਹੈ ਕਿ ਮਾਮਲਿਆਂ ਦੀ ਇਕ ਅਜਿਹੀ ਸੂਰਤ ਕੌਮ ਦੀ ਮਨਜੂਰੀ ਦੇ ਲਈ ਪੇਸ਼ ਕਰਨ ਜਿਸਨੂੰ ਅਸੀ ਵਰਤਮਾਨ ਸੂਰਤ ਨਾਲ ਅਧਿਕਤਰ ਧਿਆਨ ਦੇਂਦੇ ਹਾਂ ਅਰ ਹਰ ਇਕ ਯੋਗ ਵਸੀਲੇ ਨਾਲ ਲੋਕਾਂ ਨੂੰ ਸਿਖਜਾ ਦੇਵੀਏ ਕਿ ਉਹ ਇਸਨੂੰ ਪ੍ਰਕਾਸ਼ ਕਰਨ ਅਰ ਇਸਦੇ ਅਨੁਸਾਰ ਚਲਨ॥

ਅਧਿਕਾਰਾਂ ਦਾ ਨਿਯਮ ਲੋਕਾਂ ਨੂੰ ਇਸ ਗਲ ਦਾ

ਜੋਸ਼ ਦੁਆਉਣ ਲਈ ਚੰਗਾ ਹੈ ਕਿ ਅਨਿਆਯ ਨਾਲ ਜੋ ਰੋਕਾਂ ਉਨ੍ਹਾਂ ਦੇ ਰਾਹ ਵਿਚ ਕੀਤੀਆਂ ਗਈਆਂ ਹਨ। ਉਹ ਦੂਰ ਕਰ ਦਿਤੀਆਂ ਜਾਨ ਪਰ ਜਿਥੇ ਇਹ ਲੋੜ ਦ੍ਰਿਸ਼ਟੀ ਗੋਚਰ ਹੋਵੇ ਕਿ ਕੌਮ ਦੇ ਕਈ ਇਕ ਹਿਸਿਆਂ ਵਿਚ ਇਕ ਅਤਿ ਅਤੇ ਬਲਵਾਨ ਮੇਲ ਜੋਲ ਉਤਪਤ ਕੀਤਾ ਜਾਵੇ, ਉਥੇ ਇਹ ਨਿਯਮ ਕੇਵਲ ਨਕਾਰਾ ਹੈ, ਇਸ ਨਿਯਮ ਤੋਂ ਕਿ ਆਨੰਦ ਪ੍ਰਾਪਤੀ ਹੀ ਜੀਵਨ ਦਾ ਮੰਤਵ ਹੈ ਅਦਨਾ (ਛੋਟਾ) ਹੈ, ਕੇਵਲ ਅਜਿਹੇ ਖੁਦਗਰਜ਼ ਲੋਕ ਉਤਪਤ ਹੋਣਗੇ ਜੋ ਮਾਮਲਿਆਂ ਦੀ ਨਵੀਨ ਸੂਰਤ ਵਿਚ ਪ੍ਰਾਚੀਨ ਇਨ੍ਹਾਂ ਚਿੰਨ੍ਹਾਂ ਨੂੰ ਗਿਣਨਗੇ ਅਰ ਕੁਝ ਮਹੀਨਿਆਂ ਦੇ ਉਪ੍ਰੰਤ ਹੀ ਉਸ ਵਿਚ ਖਰਾਬੀ ਉਤਪਤ ਕਰ ਦੇਣਗੇ, ਇਸ ਲਈ ਅਸੀਂ ਇਕ ਅਜਿਹੇ ਨਿਯਮ ਦੇ ਖੋਜੀ ਹਾਂ ਜੋ ਹਰ ਇਕ ਅਜਿਹੇ ਨਿਯਮ ਤੇ ਨਿਰਭਰ ਰਖਦਾ ਹੋਵੇ ਜੋ ਸ੍ਰਿਸ਼ਟੀ ਨੂੰ ਉੱਨਤੀ ਦੀ ਵਲ ਚਲਨੇ ਵਿਚ ਰਖਜਾ ਕਰੇ, ਉਨ੍ਹਾਂ ਨੂੰ ਦ੍ਰਿੜਤਾ ਅਤੇ ਨਿਜ ਦੀ ਵਡਿਆਈ ਦੀ ਸੰਥਾ ਦੇਵੇ ਅਰ ਉਨ੍ਹਾਂ ਨੂੰ ਅਪਨੇ ਸ੍ਰਿਸ਼ਟੀਕਰਤਾ ਦੇ ਨਾਲ ਇਸ ਤਰਾਂ ਮਿਲਾ ਦੇਵੇ ਕਿ ਇਕ ਅਕੱਲੇ ਪੁਰਸ਼ ਦੇ ਵਿਚਾਰ ਯਾ ਅਧਿਕ ਸੰਮਤੀਆਂ ਦੇ ਵਿਚਾਰਾਂ ਤੇ ਜੋਰ ਤੇ ਭਰੋਸਾ ਕਰਨੇ ਦੀ ਮੁਥਾਜੀ ਨਾਂ ਰਹੇ ॥

ਇਹ ਨਿਯਮ ਕਰਤਵਜ ਦਾ ਨਿਯਮ ਹੈ, ਸਾਨੂੰ ਲੋਕਾਂ ਨੂੰ ਨਿਸ਼ਚਾ ਦੁਆਉਣਾ ਚਾਹੀਏ ਕਿ ਉਹ ਸਾਰੇ ਇਕ ਨਿਰੰਕਾਰ ਦੇ ਹੀ ਪੁਤ੍ਰ ਹਨ ਇਥੇ ਸੰਸਾਰ ਵਿਚ ਇਕ ਹੀ ਨਿਯਮ ਨੂੰ ਪੂਰਾ ਕਰਨਾ ਅਰ ਮੰਨਣਾ ਉਨ੍ਹਾਂ ਦਾ ਕਰਤਵਜ

ਹੈ। ਉਨ੍ਹਾਂ ਵਿਚੋਂ ਹਰ ਪੁਰਸ਼ ਇਸ ਗਲ ਦੇ ਅਧੀਨ ਹੈ ਕਿ ਉਹ ਆਪਨੇ ਲਈ ਨਹੀਂ ਕਿੰਤੂ ਦੂਜਿਆਂ ਦੇ ਲਈ ਜੀਵੇ, ਜੀਵਨ ਦਾ ਮੰਤਵ ਘਟ ਯਾ ਵਧ ਆਨੰਦਹਾਸਲ ਹੋਣਾ ਨਹੀਂ ਕਿੰਤੂ ਅਪਨੇ ਆਪਨੂੰ ਅਰ ਹੋਰ ਦੂਜਿਆਂ ਨੂੰ ਅਧਿਕ ਤਰ ਸ਼੍ਰੇਸ਼ਟ ਬਨਾਉਨਾ ਹੈ ਹੋਰ ਕਿ ਅਨਜਾਈਆਂ ਅਰ ਭੁੱਲਾਂ ਦੇ ਵਿਰੁੱਧ ਜਿਥੇ ਕਿਥੇ ਉਹ ਦੇਖੀਆਂ ਜਾਨ ਉੱਦਮ ਅਤੇ ਜਤਨ ਕਰਨਾ ਕੇਵਲ ਇਕ ਹੱਕ ਨਹੀਂ ਹੈ ਕਿੰਤੂ ਇਕ ਕਰਤੱਵ ਹੈ ਅਰ ਇਕ ਅਜਿਹਾ ਕਰਤਵ ਹੈ ਜਿਸ ਵਲੋਂ ਅਨਗਹਿਲਤਾ ਕਰਨਾ ਦੋਸ਼ ਹੈ, ਜੋ ਉਨ੍ਹਾਂ ਦੇ ਸਾਰੇ ਜੀਵਨ ਦਾ ਕਰਤੱਵ ਹੈ॥

ਮੇਰੇ ਮੇਹਨਤ ਮਜੂਰੀ ਕਰਨ ਵਾਲਿਓ ਭਰਾਓ! ਮੇਰਾ ਮਤਲਬ ਚੰਗੀ ਤਰਾਂ ਸਮਝ ਲਵੋ ਜਦੋਂ ਮੈਂ ਇਹ ਕਹਿੰਦਾ ਹਾਂ ਕਿ ਤੁਸਾਡੇ ਆਪਨੇ ਅਧਿਕਾਰਾਂ ਤੋਂ ਜਾਣੂ ਹੋ ਜਾਣਾ ਇਕ ਜਰੂਰੀ ਅਰ ਚਿਰਾਕੀ ਉੱਨਤੀ ਉਤਪਤ ਕਰਨ ਲਈ ਬਹੁਤ ਪੂਰੀ ਨਹੀਂ ਹੈ ਤੇ ਮੇਰੀ ਇਹ ਮੁਰਾਦ ਨਹੀਂ ਕਿ ਮੈਂ ਤੁਸਾਥੋਂ ਉਨ੍ਹਾਂ ਅਧਿਕਾਰਾਂ ਦੇ ਤਿਆਗਣ ਦੀ ਬਿਨਯ ਕਰਦਾ ਹਾਂ, ਮੇਰਾ ਮਤਲਬ ਕੇਵਲ ਇਹ ਹੈ ਕਿ ਇਹ ਅਧਿਕਾਰ ਕੇਵਲ ਬਤੌਰ ਅੰਤ ਪੂਰੇ ਕਰਨੇ ਕਰਤਵਾਂ ਦੇ ਕਾਇਮ ਰਹਿ ਸਕਦੇ ਹਨ ਅਰ ਅਧਿਕਾਰ ਪ੍ਰਾਪਤ ਕਰਨ ਲਈ ਅਵਸ਼ਜ ਹੈ ਕਿ ਅਸੀਂ ਪਹਿਲੇ ਕਰਤਵਾਂ ਨੂੰ ਪੂਰਾ ਕਰੀਏ, ਅਰ ਜਦੋਂ ਮੈਂ ਇਹ ਕਹਿੰਦਾ ਹਾਂ ਕਿ ਆਨੰਦ ਅਰ ਖੁਸ਼ੀ ਯਾ ਸੰਸਾਰਿਕ ਫਾਇਦਿਆਂ ਨੂੰ ਜੀਵਨ ਦਾ ਮੰਤਵ ਠਹਿਰਾਕੇ ਅਸੀਂ ਖ਼ੁਦਗਰਜ਼ ਲੋਕ

ਉਤਪਤ ਕਰਨ ਦੀ ਜੋਖੋਂ ਵਿਚ ਪੈਂਦੇ ਹਾਂ, ਤਾਂ ਇਸਤੋਂ ਮੇਰਾ ਤਾਤਪਰਜ ਇਹ ਕਦਾਚਿਤ ਨਹੀਂ ਹੈ ਕਿ ਤੁਸਾਨੂੰ ਉਨ੍ਹਾਂ ਦਾ ਕਦਾਚਿਤ ਵਿਚਾਰ ਨਾ ਕਰਨਾ ਚਾਹੀਏ, ਕਿੰਤੂ ਮੇਰੀ ਇਹ ਮਨਸ਼ਾ ਹੈ ਕਿ ਜਦੋਂ ਸੰਸਾਰਕ ਸੁਖਾਂ ਦੀ ਖੋਜਨਾ ਬਤੌਰ ਵਸੀਲਿਆਂ ਦੇ ਨਹੀਂ ਕਿੰਤੂ ਇਕ ਮੰਤਵਾਂ ਦੀ ਨਿਆਈ ਕੀਤੀ ਜਾਂਦੀ ਹੈ ਤਾਂ ਉਸਤੋਂ ਸਦਾ ਉਜਾੜੂ ਨਿਹਸ਼ ਅਰ ਸ਼ੋਕਾਂਤ੍ਰ ਫਲ ਉਤਪਤ ਹੁੰਦੇ ਹਨ ॥

ਜਦੋਂ ਪ੍ਰਾਚੀਨ ਰੂਮੀ ਵਾਸੀਆਂ ਨੇ ਸ਼ਹਿਨਸ਼ਾਹਾਂ ਦੀ ਰਾਜਧਾਨੀ ਵਿਚ ਕੇਵਲ ਰੋਟੀ ਅਤੇ ਮਨ ਪਰਚਾਉਨੇ ਵਾਲੀਆਂ ਚੀਜ਼ਾਂ ਤੇ ਸੰਤੋਖ ਕਰ ਲਿਆ ਤਾਂ ਉਹ ਇਕ ਅਤੀ ਹੀ ਨੀਚ ਪਦਵੀ ਦੀ ਕੌਮ ਬਨ ਗਈ,ਅਰ ਇਸਦਾ ਫਲ ਇਹ ਹੋਯਾ ਕਿ ਆਪਨੇ ਸ਼ਾਹਿਨਸ਼ਾਹਾਂ ਦੀਆਂ ਅਯੋਗ ਪਾਗਲਪਨੇ ਅਤੇ ਨਿਰਲਾਭ ਰਾਜਧਾਨੀ ਦੇ ਉਪਰੰਤ ਉਨ੍ਹਾਂ ਨੂੰ ਬੜੀ ਖੁਆਰੀ ਦੇ ਨਾਲ ਆਪਨੇ ਧੂਸ ਹੱਲਾ ਕਰਨ ਵਾਲਜਾਂ ਦੀ ਗੁਲਾਮੀ ਧਾਰਨ ਕਰਨੀ ਪਈ, ਫਰਾਂਸ ਵਿਚ ਅਤੇ ਹਰ ਥਾਉਂ ਸ਼ੋਸ਼ਲ ਉੱਨਤੀ ਦੇ ਵਿਰੋਧੀਆਂ ਦਾ ਸਦਾ ਇਹ ਢੰਗ ਰਿਹਾ ਹੈ ਕਿ ਲੋਕਾਂ ਦੇ ਸੁਭਾਵਾਂ ਨੂੰ ਕੇਵਲ ਸ਼ਰੀਰਕ ਸੁਖ ਅਰ ਅਰਾਮ ਦੀ ਵਲ ਪਾਕੇ ਉੱਨਤੀ ਅਤੇ ਹੇਰ ਫੇਰ ਦੇ ਵਿਚਾਰਾਂ ਨੂੰ ਫਿਰਾਉਂਦੇ ਅਰ ਖਰਾਬੀ ਉਤਪਤ ਕਰਦੇ ਹਨ ਅਰ ਕੀ ਸਾਨੂੰ ਜ਼ਰੂਰੀ ਹੈ ਕਿ ਅਪਨੇ ਹਥਾਂ ਨਾਲ ਅਪਨੇ ਵਿਰੋਧੀਆਂ ਦੀ ਸਹਾਇਤਾ ਕਰੀਏ ॥

ਸਾਡੀ ਸੰਸਾਰਕ ਦਸ਼ਾ ਦਾ ਸੁਧਾਰ ਬਹੁਤੀ ਜਰੂਰੀ ਗਲ

ਹੈ ਅਤੇ ਇਸਦੇ ਲਈ ਜਤਨ ਕਰਨਾ ਚਾਹੀਏ ਪਰੰਤੂ ਇਸ ਵਿਚਾਰ ਨਾਲ ਨਹੀ ਕਿ ਪੁਰਸ਼ਦੇ ਲਈ ਬਸ ਇਹੋ ਜਰੂਰੀ ਗਲ ਹੈ ਕਿ ਇਸਦੀ ਰਹਿਣੀ ਅਰ ਖਾਨ ਪੀਨ ਦਾ ਪ੍ਰਬੰਧ ਚੰਗਾ ਹੋਵੇ ਕਿੰਤੂ ਇਸ ਲਈ ਕਿ ਜਦੋਂ ਤੀਕਰ ਗਰੀਬੀ ਅਰ ਰੱਖਜਾ ਦੇ ਨਾਲ ਸਾਡਾ ਸਾਮਣਾ ਜਾਰੀ ਰਹੇਗਾ ਤਦੋਂ ਤੀਕਰ ਨਾ ਤੁਸੀ ਅਪਨੀ ਪਦਵੀ ਤੋਂ ਵਾਕਬ ਹੋ ਸਕਦੇ ਹੋ ਨਾ ਸਿਖਜਕ ਤੌਰ ਤੇ ਪ੍ਰਗਟ ਕਰਨ ਦੇ ਯੋਗ ਹੋ।

ਤੁਸਾਨੂੰ ਦਿਨ ਦੇ ਦਸ ਯਾ ਬਾਰਾਂ ਘੰਟੇ ਤੀਕਰ ਮੇਹਨਤ ਕਰਨੀ ਪੈਂਦੀ ਹੈ ਅਜਿਹੀ ਦਸ਼ਾ ਵਿਚ ਅਪਨੀ ਵਿਦਜਾ ਦੇ ਲਈ ਤੁਸਾਨੂੰ ਕਦੋਂ ਵੇਹਲ ਮਿਲ ਸਕਦੀ ਹੈ? ਤੁਸਾਡੀ ਬੜੀ ਗਿਣਤੀ ਕਠਨਤਾ ਨਾਲ ਇੰਨਾਂ ਕਮਾ ਸਕਦੀ ਹੈ ਕਿ ਅਪਨੇ ਅਤੇ ਆਪਨੇ ਕੁਟੰਬੀਆਂ ਦਾ ਗੁਜਾਰਾ ਚਲਾਏ। ਫੇਰ ਵਿਦਜਾ ਦੇ ਵਸੀਲੇ ਤੁਸਾਨੂੰ ਕਿਸ ਤਰਾਂ ਮਿਲ ਸਕਦੇ ਹਨ? ਤੁਸਾਡੇ ਕੰਮਾਂ ਵਿਚ ਵਿਸ਼ੇਸ਼ ਨਾਗੇ ਪੈਂਦੇ ਹਨ। ਉਸਦੀ ਮਿਆਦ ਭੀ ਬੇਠਿਕਾਨੇ ਹੈ ਅਰ ਇਸ ਕਰਨ ਨਾਲ ਕਦੀ ਤੁਸਾਨੂੰ ਕਠਨ ਮਿਹਨਤ ਕਰਨੀ ਪੈਂਦੀ ਹੈ। ਕਦੀ ਖਾਲੀ ਬੈਠਨਾ ਹੁੰਦਾ ਹੈ। ਇਸ ਸੂਰਤ ਵਿਚ ਪ੍ਰਬੰਧ, ਨਿਯਮ ਅਰ ਜਤਨ ਦੀਆਂ ਆਦਤਾਂ ਤੁਸੀ ਕਿਉਂ ਕਰਪਾ ਸਕਦੇਹੋ? ਤੁਸਾਡੀ ਕਮਾਈਇਨੀਂਨਹੀਂਹੈਕਿ ਜਿਸਤੋਂ ਤੁਸੀ ਕੋਈ ਅਜਿਹੀ ਰਕਮ ਇਸ ਲਈ ਇਸਤਰਾਂ ਕਰੋ ਜੋ ਕਿਸੇ ਦਿਨ ਤੁਸਾਡੇ ਬੱਚਿਆਂ ਦੇ ਕੰਮ ਆਵੇ ਯਾ ਤੁਸਾਡੇ ਬ੍ਰਿਧਪਨੇ ਦਾ ਸਹਾਰਾ ਹੋਵੇ। ਬਚਤ ਬਚਾਉ ਦੀਆਂ ਆਦਤਾਂ ਤੁਸਾਨੂੰ ਕਿਸਤਰਾਂ ਪੈਣ। ਗਰੀਬੀ ਤੁਸਾਂ ਵਿਚੋਂ

ਬਹੁਤਿਆਂ ਨੂੰ ਬੇ ਆਸ ਕਰਦੀ ਹੈ ਕਿ ਉਹ ਅਪਨੇ ਬੱਚਿਆਂ ਨੂੰ ਉਨ੍ਹਾਂ ਦੀ ਮਾਤਾ ਦੀ (ਮੈਂ ਨਹੀਂ ਕਹਾਂਗਾ ਕਿ ਸਿਖਯਾ ਨਾਲ ਕਿਉਂਕਿ ਇਕ ਮਜ਼ੂਰ ਦੀ ਗਰੀਬ ਬੀਬੀ ਤੋਂ ਕੀ ਵਿਦਯਕ ਲਾਭ ਉਸਦੇ ਬੱਚਿਆਂ ਨੂੰ ਪਹੁੰਚ ਸਕਦਾ ਹੈ) ਖਬਰਦਾਰੀ ਅਰ ਪ੍ਰੇਮ ਦੇ ਆਨੰਦ ਤੋਂ ਭਿੰਨ ਕਰਕੇ ਕਾਰਖਾਨਿਆਂ ਦੇ ਬੇਨਿਯਮਾਂ ਅਯੋਗ ਅਰ ਦੁਖਦਾਇਕ ਮਿਹਨਤ ਦੇ ਕੰਮਾਂ ਵਿਚ ਲਾਉਣ ਇਸ ਲਈ ਕਿ ਉਹ ਕੁਝ ਪੈਸੇ ਕਮਾ ਸਕਨ! ਜਿਨਾਂ ਬੱਚਿਆਂ ਦੀ ਇਹ ਦਸ਼ਾ ਹੋਵੇ ਉਨ੍ਹਾਂ ਦੇਪ੍ਰਕਾਸ਼ ਤੇ ਵੰਸ਼ਨੀਯ ਪ੍ਰੇਮ ਦਾ ਕੀ ਲਾਭਦਾਇਕ ਫਲ ਹੋਵੇਗਾ?

ਸ਼ਹਿਰਦਾਰ ਦਾ ਕੋਈ ਅਧਿਕਾਰ ਤੁਸਾਂਨੂੰ ਪ੍ਰਾਪਤ ਨਹੀਂ ਹੈ ਜੋ ਨਿਯਮ ਤੁਸਾਡੇ ਕਰਮਾਂ ਦੇ ਰਖਯਕ ਅਰ ਤੁਸਾਡੇ ਜੀਵਨ ਦੇ ਚਕਰ ਹੋਨੇ ਦੇ ਲਈ ਬਨਾਏ ਜਾਂਦੇ ਹਨ ਉਨਾ ਵਿਚ ਚੋਣ ਯਾ ਰਾਵਾਂ ਦੇ ਦਵਾਰਾ ਤੁਸਾਡੀ ਭਜਾਲੀ ਨਹੀਂ ਹੈ। ਅਜਿਹੀ ਦਸ਼ਾ ਵਿਚ ਤੁਸੀ ਕਿਸਤਰਾਂ ਸ਼ਹਿਰਦਾਰੀ ਦੇ ਵਿਚਾਰ ਨੂੰ ਮਨ ਵਿਚ ਜਗ੍ਹਾਂ ਦੇ ਸਕਦੇ ਹੋ? ਕਿਸ ਤਰਾਂ ਰਾਜਧਾਨੀ ਦੀ ਉੱਨਤੀ ਦੇ ਲਈ ਜਤਨ ਅਤੇ ਜੋਸ਼ ਦਿਖਾ ਸਕਦੇ ਹੋ? ਕਿਸ ਤਰਾਂ ਉਸਦੇ ਨਿਯਮਾਂ ਨੂੰ ਖਾਲਸ ਪ੍ਰੇਮ ਦੀ ਦ੍ਰਿਸ਼ਟੀ ਨਾਲ ਦੇਖ ਸਕਦੇ ਹੋ?

ਤੁਸਾਡੀ ਗਰੀਬੀ ਦੇ ਕਾਰਨ ਕਈ ਵਾਰੀ ਇਹ ਅਯੋਗ ਹੋਜਾਂਦਾ ਹੈ ਕਿ ਦੂਜੇ ਜੱਥੇ ਦੀ ਨਿਆਈਂ ਤੁਸੀ ਭੀ ਨਿਆਇ ਪ੍ਰਾਪਤ ਕਰੋ ਇਸ ਲਈ ਨਿਆਇ ਨੂੰ ਪ੍ਰੇਮ ਅਤੇ ਮਾਨ ਕਰਨੋਂ ਕਿਸ ਤਰਾਂ ਸਿਖ ਸਕਦੇ ਹੋ? ਸਭਾ ਨੂੰ

ਤੁਸਾਡੇ ਨਾਲ ਰਤੀ ਭੀ ਪ੍ਰੇਮ ਭਾਵ ਨਹੀਂ । ਇਸ ਲਈ ਤੁਸੀ ਸਭਾ ਦੇ ਨਾਲ ਸਹਾਇਤਾ ਕਰਨੀ ਕਿਸਤਰਾਂ ਸਿੱਖੋਗੇ ?

ਦ੍ਰਿਸ਼ਟੀ ਗੋਚਰ ਇਹ ਜਰੂਰੀ ਗੱਲ ਹੈ ਕਿ ਤੁਸਾਡੀ ਪ੍ਰਤੱਖ ਦਸ਼ਾ ਵਿਚ ਸੁਧਾਰ ਹੁੰਦਾ ਕਿ ਸਿਖਜਾ ਦੇ ਤੌਰ ਤੇ ਤੁਸੀ ਉੱਨਤੀ ਕਰ ਸੱਕੋ । ਇਹ ਜਰੂਰੀ ਹੈ ਕਿ ਤੁਸਾਨੂੰ ਘਟ ਮਿਹਨਤ ਕਰਨੀ ਪਵੇ ਜਿਸ ਤੇ ਕਿ ਤੁਸੀ ਰੋਜ਼ ਕੁਛ ਘੰਟੇ ਆਪਨੇ ਆਤਮਾਂ ਦੀ ਭਲਿਆਈ ਦੇ ਲਈ ਖਰਚ ਕਰ ਸੱਕੋ। ਇਸਦੀ ਭੀ ਲੋੜ ਹੈ ਕਿ ਤੁਸਾਡੀ ਮਿਹਨਤ ਦਾ ਬਦਲਾ ਇਨਾ ਕੁ ਹੋਵੇ ਕਿ ਤੁਸੀ ਇਕ ਚੰਗੀ ਬੱਚਤ ਕਰਕੇ ਅੱਗੇ ਦੇ ਫ਼ਿਕਰਾਂ ਖਰਚਾਂ ਦੇ ਧਿਆਨ ਅਤੇ ਉੱਦਮ ਵਲੋਂ ਮੁਕਤੀ ਪ੍ਰਾਪਤ ਕਰੋ ਅਰ ਸਭ ਤੋਂ ਵਧਕੇ ਇਹ ਗਲ ਜਰੂਰੀ ਹੈ ਕਿ ਤੁਸੀਂ ਆਪਨੇ ਮਨਾਂ ਦੇ ਇਕ ਦੂਜੇ ਦੀ ਸ਼ਿਕੈਤ ਦੇ ਸਾਰੇ ਖਿਆਲ ਦੂਰ ਕਰਦੇਵੋ, ਬਦਲਾ ਅਤੇ ਅਨਜਾਈ ਵਿਚਾਰਾਂ ਵਲੋਂ ਮਨ ਪਵਿਤ੍ਰ ਕਰੋ ਇੱਥੋਂ ਤੀਕਰ ਕਿਉਨ੍ਹਾਂ ਲੋਕਾਂ ਦੀ ਬਾਬਤ ਭੀ ਜੋ ਤੁਸਾਡੇ ਨਾਲ ਅਨਿਆਯਨਾਲ ਵਰਤੇ ਹਨ।ਕਦੀ ਇਸ ਤਰਾਂ ਦਾ ਵਿਚਾਰ ਮਨ ਵਿਚ ਨਾ ਲਿਆਓ । ਇਸ ਲਈ ਤੁਸਾਨੂੰ ਚਾਹੀਦਾ ਹੈ ਕਿ ਆਪਨੀ ਦਸ਼ਾ ਵਿਚ ਉਨ੍ਹਾਂ ਸੁਧਾਰਾਂ ਦੇ ਉਤਪਤ ਕਰਨ ਦਾ ਜਤਨ ਕਰੋ ਅਰ ਤੁਸੀ ਇਨ੍ਹਾਂ ਦਵਾਰਾ ਸਮਝਕੇ ਦੂਜੋ ਨਾ ਇਕ ਮੰਤਵ ਠਹਿਰਾ ਕੇ ਇਨ੍ਹਾਂ ਦੀ ਢੂੰਡ ਕਰਨਾ ਜਾਨਕੇ ਕਰੋ ਨਾ ਕੇਵਲ ਇਕ ਅਧਿਕਾਰ ਸਮਝਕੇ। ਉਨ੍ਹਾਂ ਨੂੰ ਇਸ ਗਰਜ ਨਾਲ ਪ੍ਰਾਪਤ ਨਾ ਕਰੋ ਕਿ ਤੁਸੀਂ ਅਗੇਰੇ

ਸੁਖਾਲੇ ਹੋ ਜਾਓ ਕਿੰਤੂ ਇਸ ਨੀਤ ਨਾਲ ਕਿ ਤੁਸੀਂ ਅਧਿਕ ਭਲੇ ਬਨ ਜਾਓ ਤੇ ਹੋਰਾਂ ਨੂੰ ਭਲੇ ਬਣਾ ਸੱਕੋ ।

ਜੇਕਰ ਅਜਿਹਾ ਨਾ ਹੋਵੇਗਾ ਤਾਂ ਤੁਸਾਂਵਿਚ ਅਰਉਨਾਂ ਲੋਕਾਂ ਵਿਚ ਕੀ ਭੇਦ ਹੋਵੇਗਾ ਜਿਨ੍ਹਾਂ ਦੇ ਹਥੋਂ ਤੁਸਾਨੂੰ ਖੇਦ ਪਹੁੰਚਿਆ ਹੈ ਉਨ੍ਹਾਂ ਨੇ ਤੁਸਾਨੂੰ ਇਸੇ ਲਈ ਸਤਾਯਾ ਸੀ ਕਿ ਉਹ ਖਾਲੀ ਖੁਸ਼ੀ ਨਿਚਿੰਤਤਾਈ ਅਤੇ ਅਧਿਕਾਰਾਂ ਦੇ ਚਾਹਵਾਨ ਸਨ ॥

ਤੁਸੀ ਆਪਨੀ ਦਸ਼ਾ ਸੁਧਾਰੋ ! ਇਹੀ ਤੁਸਾਡੇ ਜੀਵਨ ਦਾ ਤਾਤਪਰਜ ਹੋਨਾ ਚਾਹੀਏ ਕੇਵਲ ਆਪਨੇ ਆਪਨੂੰ ਸੁਧਾਰਨੇ ਅਤੇ ਅਧਿਕਤਰ ਭਲੇ ਬਨਨੇ ਨਾਲ ਤੁਸੀ ਅਪਨੀ ਦਸ਼ਾ ਨੂੰ ਸਦਾ ਦੇ ਲਈ ਘਟ ਅਪ੍ਰਸੰਨ ਕਰ ਸਕਦੇ ਹੋ । ਜਦੋਂ ਤੀਕਰ ਤੁਸੀ ਕੇਵਲ ਸੰਸਾਰਕ ਲਾਭਾਂ ਯਾ ਕਿਸੇ ਖਾਸ ਸ਼ੋਸ਼ਲ ਇਤਫ਼ਾਕਦੇ ਲਈ ਅਗੇ ਵਧਨਦਾ ਜਤਨ ਕਰੋਗੇ। ਆਪ ਤੁਸਾਂ ਵਿਚੋਂ ਹਜਾਰਾਂ ਛੋਟੇ ਛੋਟੇ ਅਨਜਾਈ ਉਤਪਤ ਹੁੰਦੇ ਰਹਿਨਗੇ। ਸ਼ੋਸ਼ਲ ਪ੍ਰਬੰਧ ਵਿਚ ਕੋਈ ਵਦੇਵਾਂ ਹੋਨ ਨਾਲ ਰਤੀ ਲਾਭ ਨਹੀਂ ਪਹੁੰਚ ਸਕਦਾ। ਜਦੋਂ ਤੀਕਰ ਤੁਸਾਡੇ ਵਰਤਮਾਨ ਪ੍ਰਮਾਨੂ ਅਤੇ ਖੁਦਗਰਜੀ ਤੁਸਾਡੇ ਨਾਲ ਹਨ । ਸ਼ੋਸ਼ਲ ਪ੍ਰਬੰਧ ਉਨ੍ਹਾਂ ਖ਼ਾਸ ਬੂਟਿਆਂ ਦੀ ਨਿਆਈ ਹਨ। ਜੋ ਵਰਤਨ ਦੇ ਢੰਗ ਅਨੁਸਾਰ ਵਿਖ ਅਰ ਔਸ਼ਧੀ ਦੋਵੇਂ ਹੋ ਸਕਦੇ ਹਨ। ਭਲਾ ਆਦਮੀ ਭੈੜੀ ਸੂਰਤ ਵਿਚ ਭਲਿਆਈ ਅਤੇ ਬੁਰੇ ਆਦਮੀ ਚੰਗੀ ਸੂਰਤ ਵਿਚ ਵੀ ਬੁਰਿਆਈ ਕਰ ਸਕਦੇ ਹਨ ॥

ਇਸ ਵਿਚ ਸੰਸਾ ਨਹੀਂ ਕਿ ਉਨ੍ਹਾਂ ਜ਼ੋਰਿਆਂ ਨੂੰ ਸੁਧਾਰਨਾ ਭੀ ਜਰੂਰੀ ਗਲ ਹੈ। ਜੋ ਇਸ ਵੇਲੇ ਤੁਸਾਨੂੰ ਸਤਾ ਰਹੇ ਹਨ। ਪਰ ਅਜਿਹਾ ਕਰਨ ਵਿਚ ਤੁਸੀ ਕਦੀ ਪੂਰਨ ਨਹੀਂ ਹੋ ਸਕਦੇ। ਜਦੋਂ ਤੀਕਰ ਕਿ ਪਹਿਲੇ ਆਪਨਾ ਸੁਧਾਰ ਨਾਂ ਕਰ ਲਵੋ॥

ਇਸ ਲਈ ਜਦੋਂ ਕਦੀ ਤੁਸੀ ਉਨ੍ਹਾਂ ਲੋਕਾਂ ਨੂੰ ਜੋ ਕਿਸੇ ਸ਼ੋਸ਼ਲ ਵਟੇਵੇਂ ਦੀ ਲੋੜ ਸਮਝਦੇ ਹਨ। ਇਹ ਵਰਨਨ ਕਰਦੇ ਹੋਏ ਸੁਨੋ ਕਿ ਕੇਵਲ ਤੁਸਾਡੇ ਅਧਿਕਾਰ ਵ੍ਹਧ ਕਰਨ ਨਾਲ ਇਹ ਤਾਤਪਰਜ ਪ੍ਰਾਪਤ ਹੋ ਸਕਦਾ ਹੈ। ਤਾਂ ਤੁਸਾਨੂੰ ਚਾਹੀਏ ਕਿ ਇਨਾਂ ਭਲੇ ਇਰਾਦਿਆਂ ਦੇ ਲਈ ਉਨ੍ਹਾਂ ਦੇ ਧੰਨਵਾਦੀ ਹੋਵੋ। ਪਰ ਕਦੀ ਇਤਬਾਰ ਨਾਂ ਕਰੋ ਕਿ ਉਹ ਪੂਰਨ ਹੋਨਗੇ ਧੰਨਵਾਨ ਪੁਰਸ਼ ਗਰੀਬ ਦੇ ਦੁੱਖਾਂ ਤੋਂ ਚੰਗੀ ਤਰਾਂ ਜਾਨੂ ਹਨ ਪਰੰਤੂ ਉਹ ਉਨ੍ਹਾਂ ਨੂੰ ਧਿਆਨ ਨਹੀਂ ਕਰਦੇ। ਉਸ ਆਮ ਬੇਪਰਵਾਹੀ ਨਾਲ ਜੋ ਇਕ ਧਰਮ ਦੇ ਨਾਂ ਹੋਨ ਦਾ ਫਲ ਹੈ। ਅਰ ਉਸ ਖੁਦਗਰਜ਼ੀ ਦੇ ਕਾਰਨ ਜੋ ਵਰਿਆਂ ਬੱਧੀ ਸੰਸਾਰਿਕ ਆਨੰਦਾਂ ਦਾ ਉਪਦੇਸ਼ ਹੋਨ ਨਾਲ ਅਯੋਗ ਤੌਰ ਤੇ ਉਤਪਤ ਹੋਗਈ ਹੈ। ਉਹ ਲੋਕ ਜੋ ਆਪ ਪਹੁਰਤਾਈ ਦੇ ਸ਼ਿਕਾਰ ਨਹੀਂ ਹਨ ਹੌਲੀ ਹੌਲੀ ਇਸ ਗਲ ਦੇ ਆਦੀ ਹੋਗਏ ਹਨ ਕਿਦੂਜਿਆਂ ਦੀਆਂਤਕਲੀਫਾਂਨੂੰ ਸੋਸ਼ਲ(ਭਾਈ ਚਾਰਕ) ਪ੍ਰਬੰਧ ਦਾ ਯੋਗ ਸ਼ੋਕ ਫਲ ਸਮਝਦੇ ਹਨ। ਯਾ ਇਸਦਾ ਇਲਾਜ ਆਉਣ ਵਾਲੀਆਂ ਐਸਾਂਤੇ ਛਡਦੇ ਹੈਨ। ਇਨ੍ਹਾਂਨੂੰਕੇਲ ਕਰਨਾ ਅਜਿਹੀ ਕਠਨ ਗਲ ਨਹੀਂਹੈ ਜਿਹਾ

ਕਿ ਮੋਨ ਦਸ਼ਾ ਨਾਲਿ ਉਨ੍ਹਾਂ ਨੂੰ ਹਰਕੱਤ ਵਿਚ ਲਿਆਉਣਾ ਅਰ ਜਦੋਂ ਇਕ ਵਾਰੀ ਕਾਇਲ ਹੋ ਗਏ ਤਾਂ ਉਨ੍ਹਾਂ ਨੂੰ ਸਿਖਜਾ ਦੇਨਾ ਕਿ ਅਮਲ ਕਰੀਏ, ਅਰ ਆਪੋ ਵਿਚ ਮਿਲਾਪਅਰ ਯਗਾਂਗਤ(ਮਿਲਾਪ)ਦਾਰਸਤਾ ਕਾਇਮ ਕਰਕੇ ਇਕ ਅਜਿਹੇ ਸੋਸ਼ਲ ਪ੍ਰਬੰਧ ਦੀ ਨੀਂਹ ਪਾਈਏ। ਜਿਸਤੋਂ ਜਿਥੋਂ ਤੀਕਰ ਕਿ ਪੌਰਸ਼ਕ ਗ੍ਰਹਾਂ ਦੇ ਅੰਦਰ ਹੈ ਇਕ ਵਲ ਤੁਸਾਡੀਆਂ ਤਕਲੀਫ਼ਾਂ ਦੂਰ ਹੋਨ ਦੂੰਜੀ ਵਲ ਉਨ੍ਹਾਂ ਦੇ ਸੰਸੇ ਜਾਂਦੇ ਰਹਿਨ॥

ਇਹ ਕੰਮ ਤਦੋਂ ਹੀ ਹੋ ਸਕਦਾ ਹੈ ਜਦੋਂ ਪੁਰਸ਼ ਦੇ ਅੰਦਰ ਧਰਮ ਸਿਥਿਤ ਹੋਵੇ। ਜਦੋਂ ਕਿ ਉਹ ਉਸ ਸੇਵਾ ਵਿਚ ਜੋ ਈਸ਼ਵਰ ਨੇ ਅਪਨੀਆਂ ਪੌਰਸ਼ਕ ਸ੍ਰਿਸ਼ਟੀਆਂ ਨੂੰ ਇਥੇ ਧਰਤੀ ਤੇ ਸਪੁਰਦ ਕੀਤੀ ਹੈ। ਉਸ ਜ਼ਿੰਮੇਵਾਰੀ ਵਿਚ ਜੋ ਉਨ੍ਹਾਂ ਸਾਰੇ ਲੋਕਾਂ ਨੂੰ ਭਾਰੀ ਮਲੂਮ ਹੁੰਦੀ ਹੈ ਜੋ ਇਸ ਸੇਵਾ ਦੀ ਅੰਤ ਦਸ਼ਾ ਲਈ ਲੱਗੇ ਰਹਿੰਦੇ ਹਨ। ਅਰ ਸਚਜਾਈ ਦੇ ਲਈ ਅਤਿ ਉੱਦਮ ਅਰ ਕੁਰਬਾਨੀ ਕਰਨੇ ਦੇ ਕਰਤੱਵ ਵਿਚ ਜੋ ਸਾਰਿਆਂ ਤੇ ਵਾਜਬ ਕੀਤਾ ਗਿਆ ਹੈ। ਧਰਮ ਰਖਦਾ ਹੋਵੇ॥

ਅਧਿਕਾਰ ਅਤੇ ਸੰਸਾਰਿਕ ਖ਼ੁਸ਼ੀ ਦਾ ਹਰਇਕ ਨਿਯਮ ਜੋ ਸੋਚਨ ਦੇ ਯੋਗ ਹੈ ਕੇਵਲ ਇਹ ਕਰ ਸਕਦਾ ਹੈ ਕਿ ਤੁਸਾਨੂੰ ਅਜੇਹੇ ਜਤਨ ਕਰਨੇ ਤੇ ਤਿਆਰ ਕਰੇ ਜੋ ਉਸ ਵੇਲੇ ਤੀਕਰ ਕਦੀ ਪੂਰਨ ਨਹੀਂ ਹੋ ਸਕਦੀਆਂ ਜਦੋਂ ਤੀਕਰ ਕਿ ਤੁਸੀ ਇਕ ਦੂਜੇ ਤੋਂ ਭਿੰਨ ਅਤੇ ਕੇਵਲ ਆਪਨੀ ਹੀ ਸ਼ਕਤੀ ਤੇ ਭਰੋਸਾ ਕਰਨ ਵਾਲੇ ਹੋ ਅਰ

ਜਿਨ੍ਹਾਂ ਦਾ ਫਲ ਬਿਨਾਂ ਇਸਦੇ ਕੁਝ ਨਹੀਂ ਹੋ ਸਕਦਾ ਕਿ ਜੱਥਿਆਂ ਵਿਚ ਜੁਧ ਜੰਗ ਪਿਆ ਹੋਵੇ । ਜਿਸਤੋਂ ਵਧਕੇ ਕੋਈ ਦੋਸ਼ ਨਹੀਂ ਹੈ ॥

ਮਿਹਨਤ ਕਰਨ ਵਾਲੇ ਭਰਾਓ! ਜਦੋਂ ਜਿਸ ਮਹਾਤਮਾਂ ਨੇ ਆਕੇ ਸੰਸਾਰ ਨੂੰ ਪਲਟਾ ਦੇਣਾ ਚਾਹਿਆ ਤਾਂ ਉਸਨੇ ਧਨਵਾਨਾਂ ਯਾ ਗਰੀਬਾਂ ਦੇ ਸਾਹਮਣੇ ਅਧਿਕਾਰਾਂ ਦਾ ਕਥਨ ਨਹੀਂ ਕੀਤਾ । ਕਿਉਂ ਜੋ ਧਨਵਾਨਾਂ ਦੀ ਪੁੱਛ ਪ੍ਰਤੀਤ ਕਰਕੇ ਨਿਸਸੰਦੇਹ ਉਨਾਂ ਨੂੰ ਬੁਰੀ ਤਰਾਂ ਵਰਤਦੇ ਉਸਨੇ ਅਜਿਹੀ ਕੌਮ ਦੇ ਸਾਹਮਣੇ ਲਾਭ ਅਤੇ ਫਾਇਦੇ ਦਾ ਵਰਨਨ ਨਹੀਂ ਕੀਤਾ । ਜਿਸਨੂੰ ਇਨ੍ਹਾਂ ਹੀ ਚੀਜਾਂ ਨੇ ਖਰਾਬ ਕਰ ਦਿਤਾ ਸੀ। ਕਿੰਤੂ ਉਸ ਨੇ ਕਰਤਵ, ਪ੍ਰੇਮ, ਕੁਰਬਾਨੀ ਅਤੇ ਧਰਮ ਦੀ ਸਿਖਜਾ ਉਨ੍ਹਾਂ ਨੂੰ ਦਿਤੀ ਅਤੇ ਦਸਿਆ ਕਿ ਸਭ ਵਿਚ ਪਹਿਲਾ ਦਰਜਾ ਉਨਾਂ ਲੋਕਾਂ ਦਾ ਹੋਵੇਗਾ ਜਿਨ੍ਹਾਂ ਦੀ ਮਿਹਨਤ ਤੋਂ ਸਭਨਾਂ ਨੂੰ ਲਾਭ ਪਹੁੰਚਿਆ ਹੈ ।

ਮਹਾਤਮਾਂਦੇ ਇਨ੍ਹਾਂ ਸਬਦਾਂ ਨੇ ਜੋ ਇਕ ਅਜਿਹੀ ਸਭਾ ਦੇ ਪਿੰਡ ਵਿਚ ਚਲੇ ਗਏ ਸਨ ਜਿਸ ਵਿਚੋਂ ਸੱਚਾ ਜੀਵਨ ਬਿਲਕੁਲ ਨਿਕਲ ਚੁਕਿਆ ਸੀ । ਇਸ ਸਭਾ ਨੂੰ ਫੇਰ ਜੀਉਂਦਿਆਂ ਕਰ ਦਿਤਾ । ਲੱਖਾਂ ਨੂੰ ਅਪਨੀ ਵਲ ਕਰ ਦਿਤਾ । ਸੰਸਾਰ ਤੇ ਜਜਵਾਨ ਹੋਏ ਅਤੇ ਪੌਰਸ਼ਕ ਅੰਸ਼ ਦੀ ਸਿਖਜਾ ਉੱਨਤੀਦਾਜੋੜ ਵਿਚ ਇਕ ਦਰਜਾਹੋਰ ਵਧਗਈ।

ਹੇ ਮਿਹਨਤ ਕਰਨ ਵਾਲਿਓ ! ਅਸੀਂ ਭੀ ਇਕ ਅਜਿਹੇ ਸ਼ਮਜ ਵਿਚ ਰਹਿਦੇ ਹਾਂ ਜੋ ਮਸੀਹੀ ਦੇ ਸਮਜ

ਨਾਲ ਮਿਲਦਾ ਹੈ ਅਸੀਂ ਇਕ ਅਜਿਹੀ ਸਭਾ ਵਿਚ ਰਹਿੰਦੇ ਹਾਂ। ਜੋ ਰਾਜਧਾਨੀ ਰੋਮੀਆਂ ਦੀ ਸਭਾ ਦੇ ਬਰਾਬਰ ਖਰਾਬ ਹੈ ਅਤੇ ਇਸ ਗੱਲ ਦੀ ਲੋੜ ਆਪਨੇ ਮਨ ਵਿਚ ਲਾ ਰਹੇ ਹਨ ਕਿ ਨਵੀਨ ਜੀਵਨ ਦੇਕੇ ਉਸਦੀ ਸੂਰਤ ਵਟਾਈ ਜਾਏ ਅਰ ਉਸਦੇ ਸਾਰੇ ਕਈ ਇਕ ਅਮੀਰਾਂ ਫਕੀਰਾਂ ਨੂੰ ਇਕ ਹੀ ਧਰਮ ਤੇ ਇਕ ਹੀ ਨਿਯਮ ਦੀ ਅਧੀਨਤਾ ਵਿਚ ਅਰ ਕੇਵਲ ਉਸ ਇਕ ਹੀ ਮੰਤਵ ਦੇ ਲਈ ਇਕਤ੍ਰ ਅਰ ਕਠਿਆਂ ਕੀਤਾ ਜਾਏ ਕਿ ਉਨ੍ਹਾਂ ਸਾਰਿਆਂ ਬਲਾਂ ਨੂੰ ਜੋ ਬੀਜ ਦੇ ਸ੍ਰੂਪ ਵਿਚ ਈਸ਼ਰ ਨੇ ਅਪਨੀ ਸ੍ਰਿਸ਼ਟੀ ਨੂੰ ਬਖ਼ਸ਼ੇ ਹਨ ਨਿਰਭਜਤਾ ਅਰ ਢੰਗ ਨਾਲ ਪ੍ਰਕਾਸ਼ ਦੇ ਸਕਨ, ਅਸੀਂ ਇਹ ਚਾਹੁੰਦੇ ਹਾਂ ਕਿ ਈਸ਼੍ਵਰ ਦੀ ਪਾਤਸ਼ਾਹੀ ਜਿਹੀ ਅਕਾਸ਼ ਤੇ ਹੈ ਤਿਹੀ ਹੀ ਧਰਤੀ ਤੇ ਹੋਵੇ। ਯਾ ਇਉਂ ਸਮਝੋ ਕਿ ਧਰਤੀ ਅਕਾਸ਼ੀ ਜੀਵਨ ਦੇ ਲਈ ਤਿਆਰ ਹੋਣ ਦੀ ਥਾਉਂ ਬਨਜਾਵੇ ਅਰ ਸਭਾ ਈਸ਼੍ਵਰ ਦੀ ਪ੍ਰਾਪਤੀ ਤੀਕਰ ਪਹੁੰਚਨ ਦਾ ਇਕ ਜਤਨ ਹੋਵੇ। ਪ੍ਰੰਤੂ ਮਸੀਹ ਦਾ ਹਰ ਇਕ ਕਰਮ ਉਸ ਧਰਮ ਦੀ ਪ੍ਰਕਾਸ਼ਤ ਮੂਰਤ ਸੀ ਜਿਸਦੀ ਉਸਨੇ ਸਿਖ੍ਯਾ ਕੀਤੀ ਅਰ ਉਸਦੇ ਇਰਦ ਗਿਰਦ ਉਹ ਉਸਦੇ ਸਿਖ ਸਨ ਜਿਨ੍ਹਾਂ ਦੇ ਕਾਰਨ ਉਸ ਧਰਮ ਦੀ ਸ਼ਹਾਦਤ ਦੇਂਦੇ ਸਨ। ਜੋ ਉਨ੍ਹਾਂ ਨੇ ਕਬੂਲ ਕੀਤਾ ਸੀ ਤੁਸੀ ਭੀ ਅਜਿਹੇ ਹੀ ਹੋ ਜਾਓ ਅਰ ਤੁਸੀਂ ਜਜਵਾਨ ਹੋਵ�ੋਗੇ ਜੋ ਲਥੇ ਤੁਸਾਂ ਤੋਂ ਉਪਰ ਹਨਉਨ੍ਹਾਂ ਨੂੰ ਕਰਤਵ ਦੀ ਸਿਖ੍ਯਾ ਕਰੋ ਅਤੇ ਆਪ ਭੀ ਆਪਨੇ ਕਰਤੱਵਾਂ ਨੂੰ ਪੂਰਾ ਕਰੋ।

ਭਲਿਆਈ, ਕੁਰਬਾਨੀ ਅਤੇ ਪ੍ਰੇਮ ਦਾ ਉਪਦੇਸ਼ ਕਰੋ ਅਰ ਆਪ ਭੀ ਸ੍ਰੇਸ਼ਟ ਅਤੇ ਪ੍ਰੇਮ ਕਰਨ ਵਾਲੇ ਬਨੋ। ਅਰ ਨਿਜ ਦੀ ਵਡਿਆਈ ਦੇ ਲਈ ਤਿਆਰ ਹੋਵੋ। ਆਪਨੇ ਵਿਚਾਰ ਨਿਰਭੈ ਹੋਕੇ ਕਥਨ ਕਰੋ। ਅਤੇ ਆਪਨੀਆਂ ਲੋੜਾਂ ਸੂਰਮਤਾਈ ਨਾਲ ਦਸੋ। ਕ੍ਰੋਧ ਯਾ ਜੋਸ਼ ਜਾਂਇਕ ਦੂਜੇਦੀ ਧੌਂਸ ਯਾ ਧਮਕੀ ਨਾਲ ਕਦਾਚਿਤ ਕੰਮ ਨਾ ਲਵੋ। ਜੇਕਰ ਅਜਿਹੇ ਲੋਕ ਭੀ ਹੋਨ ਜਿਨ੍ਹਾਂ ਨੂੰ ਧਮਕੀ ਦੇਨੀ ਜਰੂਰੀ ਸਮਝੀ ਜਾਏ ਤਾਂ ਵਖਾਖਯਾ ਵਿਚ ਤੈਸ਼ (ਕ੍ਰੋਧ ਭਰੀ ਤੇਜੀ) ਪ੍ਰਗਟ ਕਰਨੇ ਦੇ ਬਦਲੇ ਤੁਹਾਡੀ ਦ੍ਰਿੜਤਾ ਉਨ੍ਹਾਂ ਦੇ ਲਈ ਸਭ ਤੋਂ ਵਡੀ ਧਮਕੀ ਹੋਵੇਗੀ।

ਜਦੋਂ ਤੁਸੀਂ ਆਪਨੇ ਭਰਾਵਾਂ ਵਿਚ ਇਕ ਚੰਗੀ ਆਉਣ ਵਾਲੀ ਦਸ਼ਾ ਦਾ ਵਿਚਾਰ ਪ੍ਰਚਾਰ ਕਰਦੇ ਹੋ ਜਿਸਤੋਂ ਉਨ੍ਹਾਂ ਦੀ ਵਿਦਯਾ, ਕੰਮ ਅਤੇ ਵਾਜਬੀ ਬਦਲਾ ਮਿਲੇਗਾ ਉਨਾਂਦਾਮਨ ਦ੍ਰਿੜਰਹੇਗਾ ਅਰਪੌਰਸ਼ਕ(ਮਨੁਖ) ਜੀਵਨ ਦਾ ਤਤ ਪੂਰਾ ਕਰਨ ਵਿਚ ਸਹਾਇਤਾ ਪ੍ਰਾਪਤ ਕਰਨਗੇ ਤਾਂ ਉਸਦੇ ਨਾਲ ਹੀ ਆਪ ਭੀ ਸਿਖਯਾ ਪ੍ਰਾਪਤ ਕਰਨੇ ਅਰ ਆਪਨੀ ਦਸ਼ਾ ਨੂੰ ਸੁਧਾਰਨੇ ਦਾ ਜਤਨ ਕਰੋ ਅਰ ਇਸ ਦਰਜੇ ਤੀਕਰ ਸਿਖਯਾ ਪ੍ਰਾਪਤ ਕਰੋ ਜੋ ਤੁਹਾਨੂੰ ਆਪਨੇ ਕਰਤਬਾਂ ਦੀ ਪੂਰੀ ਵਿਦਯਾ ਅਰ ਵਰਤਨ ਦੇ ਲਈ ਅਧਿਕ ਜਰੂਰੀ ਹੈ॥

ਇਹਅਜਿਹੀ ਮਿਹਨਤਹੈਜੋਇਸਵੇਲੇ ਇੰਗਲਸ਼ਤਾਨ ਦੇ ਬਹੁਤ ਸਾਰੇ ਹਿਸਿਆਂ ਵਿਚ ਆਮ ਦੇ ਲਈ, ਅਯੋਗ ਹੋ ਗਈ ਹੈ। ਇਕੰਤ ਕੋਈ ਤਜਵੀਜ਼ ਆਮ ਸਿਖਯਾ ਦੀ

ਨਹੀਂਕਢੀ ਜਾਸਕਦੀ। ਲੋਕਾਂਦੀ ਰਾਜਸੀ ਅਰਦੁਨਿਆਵੀ ਦੋਵੇਂ ਦਸ਼ਾ ਵਿਚ ਵਟੇਵੇਂ ਦੀ ਲੋੜ ਹੈ ਅਰ ਜਿਨ੍ਹਾਂ ਦਾ ਇਹ ਵਿਚਾਰ ਹੈ ਕਿ ਏਕਾਂਤ ਸੇਵਨ ਸਿਖਜਾ ਦੀ ਸੂਰਤ ਬਦਲ ਸਕਦਾ ਹੈ ਉਹ ਧੋਖੇ ਵਿਚ ਹਨ॥

ਜੇਕਰ ਤੁਸਾਂ ਵਿਚੋਂ ਕੁਝ ਲੋਕਾਂ ਦੇ ਮਨਾਂ ਵਿਚ ਭੀ ਸਚੇ ਨਿਯਮਾਂ ਨੇ ਜਿਨ੍ਹਾਂ ਤੇ ਇਕ ਕੌਮ ਦੀ ਸਿਖਜਕ ਸ਼ੋਸ਼ਲ ਅਰ ਮੁਲਕੀ ਸਿਖਜਾ ਦਾ ਮੰਤਵ ਹੈ। ਇਕਵਾਰੀ ਥਾਉਂ ਪ੍ਰਾਪਤ ਕਰ ਲਈ ਤਾਂ ਉਹ ਉਨ੍ਹਾਂ ਨੂੰ ਲੱਖਾਂ ਆਦ-ਮੀਆਂ ਵਿਚ ਫੈਲਾਉਨੇ ਦੇ ਲਈ ਬਹੁਤ ਹੋਨਗੇ। ਉਨ੍ਹਾਂ ਦੇ ਰਾਹ ਵਿਚ ਇਕ ਰਖਜਕ ਦੇ ਕੰਮ ਦੇਣਗੇ ਅਰ ਉਨ੍ਹਾਂ ਧੋਖਿਆਂ ਅਤੇ ਭੁਲੇਵੇਂ ਕਥਨਾਂ ਤੋਂ ਉਨ੍ਹਾਂ ਨੂੰ ਬਚਾਉਨਗੇ ਜਿਨ੍ਹਾਂ ਦੁਆਰਾ ਉਨ੍ਹਾਂ ਨੂੰ ਭੁਲਾਉਣ ਦਾ ਜਤਨ ਕੀਤਾ ਜਾਵੇਗਾ॥



ਜੀਵਨ ਦੇ ਸੁਧਾਰ ਅਰ ਅਨੇਕਾਂ ਸ਼ਿਖਜਾਂ ਪ੍ਰਾਪਤਿ ਕਰਨ ਵਾਸਤੇ ਇਸ ਸਿਲਸਿਲੇ ਦੀਆਂ ਪੁਸਤਕਾਂ "ਜੀਵਨ ਸੁਧਾਰ" ਮਹਾਨ ਦਾਨੀ ਰਾਜਾ ਭੋਜ, ਕਰਮਾਂ ਦਾ ਬੀਰ ਆਦਿ ਜ਼ਰੂਰ ਮੰਗਵਾਕੇ ਪੜ੍ਹੋ।

# ਦੂਜਾ ਭਾਗ !

## ਈਸ੍ਵਰ !

ਤੁਸਾਡੇ ਕਰਤਵਾਂ ਦਾ ਸ਼ੋਭਨੀਕ ਪ੍ਰਵਾਹ ਸੋਮਾਂ ਈਸ਼ਵਰ ਪ੍ਰਮਾਤਮਾਂ ਹੈ। ਅਤੇ ਅਪਨੇ ਕਰਤਵਾਂ ਦੀ ਉਪਮਾਂ ਤੁਸਾਨੂੰ ਉਸਦੇ ਨਿਯਮ ਵਿਚ ਹੀ ਮਿਲੇਗੀ ਉਸ ਨਿਯਮ ਨੂੰ ਭਲੀ ਰੀਤ ਮਲੂਮ ਕਰਨਾ ਅਰ ਉਸਨੂੰ ਵਰਤਨਾ ਪੁਰਸ਼ ਦਾ ਖਾਸ ਕੰਮ ਹੈ ॥

ਈਸ਼ਵਰ ਸਰਬ ਵ੍ਯਾਪੀ ਹੈ ਇਹ ਮੇਰਾ ਕੰਮ ਨਹੀਂ ਕਿ ਮੈਂ ਇਸ ਦੀ ਹਸਤੀ ਤੁਸਾਡੇ ਰੂਬਰੂ ਸਿੱਧ ਕਰਾਂ ਅਰ ਨਾ ਮੈਂ ਅਜਿਹਾ ਕਰਨ ਦਾ ਜਤਨ ਹੀ ਕਰਾਂਗਾ ਕਿਉਂ ਜੋ ਮੇਰੇ ਨੇੜੇ ਇਸ ਗਲ ਦਾ ਜਤਨ ਕਰਨਾ ਅਜਿਹੇ ਹੀ ਅਧਰਮ ਵਿਚ ਦਾਖਲ ਹੈ ਜਿਹਾ ਕਿ ਉਸਦੇ ਹੋਣ ਤੋਂ ਇਨਕਾਰ ਕਰਨਾ (ਨਾਸਤਕ ਪਨਾਂ) ਪਾਗਲ ਪਨਾ ਮਲੂਮ ਹੁੰਦਾ ਹੈ ॥

ਈਸ਼ਵਰ ਦੇ ਹੋਣ ਦਾ ਪ੍ਰਤੱਖ ਪ੍ਰਮਾਣ ਇਹੀ ਹੈ ਕਿ ਸਾਡਾ ਆਕਾਰ ਹੈ। ਈਸ਼ਵਰ ਸਾਡੇ ਮਨ ਵਿਚ ਅਰ ਸਰਬ ਸ੍ਰਿਸ਼ਟੀ ਜਨਾਂ ਦੇ ਮਨਾਂ ਵਿਚ ਦ੍ਰਿੜ ਸਾਡਾ ਮਨ ਚਿੰਤਾ ਯਾ ਖੁਸ਼ੀ ਦੇ ਅਤਿ ਹੀ ਵਡੇ ਵੇਲਿਆਂ ਵਿਚ ਉਸਨੂੰ ਯਾਦ ਕਰਦਾ ਹੈ। ਪੁਰਸ਼ ਨੇ ਉਸਦੀ ਸੂਰਤ ਵਟਾ ਦਿਤੀ ਉਸਨੂੰ ਭੈੜਿਆਂ ਬਨਾ ਦਿੱਤਾ ਪਰ ਉਸਦੇ ਪਵਿਤ੍ਰ ਨਾਉਂ ਨੂੰ ਉਹ ਨਾ ਦਬਾ ਸਕਯਾ ਸਰਬ ਸੰਸਾਰ ਆਪਨੇ ਯੋਗ ਪ੍ਰਬੰਧ ਆਪਨੀ ਸਦਾ ਅਪਨੇ ਬੁਧਿਮਤਾ ਕਰਤਵਾਂ ਅਤੇ ਆਪਨੇ ਨਿਯਮਾਂ ਤੋਂ ਉਸਦੀ ਸਾਖੀ ਦੇ ਰਿਹਾ ਹੈ ॥

ਮੈਂ ਆਸ਼ਾ ਕਰਦਾ ਹਾਂ ਕਿ ਤੁਸੀਂ ਲੋਕਾਂ ਵਿਚੋਂ ਕੋਈ ਈਸ਼ਵਰ ਤੋਂ ਮੁਨਕਰ ਨਹੀਂ ਹੈ ਅਤੇ ਜੇਕਰ ਕੋਈ ਹੈ ਤਾਂ ਉਹ ਲਾਨਤ ਦੇ ਯੋਗ ਨਹੀਂ ਕਿੰਤੂ ਦਯਾ ਦੇ ਯੋਗ ਹੈ ! ਜੋ ਪੁਰਸ਼ ਇਕ ਤਾਰਯਾਂ ਭਰੀ ਰਾਤ ਵਿਚ ਜਦੋਂ ਕਿ ਉਨਾਂ ਲੋਕਾਂ ਦੀ ਸਮਾਧ ਪਾਸ ਖੜੋਤਾ ਹੈ ਜੋ ਉਸਨੂੰ ਅਤਿ ਹੀ ਪਿਆਰੇ ਸਨ ਯਾ ਸ਼ਹੀਦ ਲੋਕਾਂ ਦੇ ਹੁੰਦੇ ਈਸ਼ਵਰ ਦੇ ਹੋਣ (ਆਕਾਰ) ਤੋਂ ਇਨਕਾਰ ਕਰ ਸਕਦਾ ਹੈ ਉਹ ਯਾ ਤਾਂ ਬੜਾ ਹੀ ਅਭਾਗੀ ਹੈ ਯਾ ਬੜਾ ਹੀ ਔਗਣ ਹਾਰਾ ! ਨਿਸਚਯ ਪਹਿਲਾ ਸਮਜ ਨੂੰ ਈਸ਼ਵਰ ਜਾਨਨ ਵਾਲਾ ਉਹ ਪੁਰਸ਼ ਸੀ ਜਿਸਨੇ ਕੋਈ ਦੋਸ਼ ਆਪਨੇ ਲੋਕਾਂ ਤੋਂ ਗੁਪਤ ਰਖੇ ਸਨ । ਅਰ ਈਸ਼ਵਰ ਤੋਂ ਇਨਕਾਰ ਕਰਕੇ ਉਸ ਇਕ ਗੁਆਹ ਨੂੰ ਜਿਸਤੋਂ ਕਿਸੇ ਗਲ ਦਾ ਗੁਪਤ ਰਹਿਨਾ ਅਣਹੋਣੀ ਗਲ ਹੈ ਖਲਾਸੀ ਪ੍ਰਾਪਤ ਕਰਨੀ ਅਰ ਇਸਤਰਾਂ ਇਸ ਪਸ਼ੇਮਾਨ ਅਰ ਸ਼ਰਮਿੰਦਗੀ ਨੂੰ ਰੋਕਨਾ ਚਾਹੁੰਦਾ ਸੀ। ਜਿਸਤੋਂ ਉਸਨੂੰ ਖੇਦ ਪੁਜ ਰਿਹਾ ਸੀ। ਯਾ ਸ਼ਾਇਦ ਸਭ ਤੋਂ ਪਹਿਲਾ ਸਮਜ ਨੂੰ ਈਸ਼੍ਵਰ ਮੰਨਨ ਵਾਲਾ ਉਹ ਅਨਜਾਣੀ ਸੀ, ਜਿਸਨੇ ਆਪਨੇ ਭਰਾਵਾਂ ਦੀ ਨਿਰਭਯਤਾ ਖੋਹਕੇ ਉਨਾਂਨੂੰ ਅਧਮੋਯਾ ਕਰ ਦਿੱਤਾ। ਅਤੇ ਕਰਤਵ੍ਯ ਅਤੇ ਅਨਾਦੀ ਅਧਿਕਾਰ ਖੋਜ ਦੀ ਥਾਂ ਦੁਸ਼ਟਤਾ ਜੋਰ ਦੀ ਅਧੀਨਗੀ ਕਾਇਮ ਕਰਨ ਦਾ ਜਤਨ ਕੀਤਾ ਇਸਦੇ ਉਪ੍ਰੰਤ ਵੇਲੇ ਕੁਵੇਲੇ ਇੱਥੇ ਉੱਥੇ ਅਜਿਹੇ ਆਦਮੀ ਪ੍ਰਗਟ ਹੁੰਦੇ ਰਹੇ ਜਿਨ੍ਹਾਂ ਨੂੰ ਵੇਦਾਂਤ ਦੀ ਬ੍ਰਿਤੀ ਵਿਚ ਪੈਕੇ ਸਮਜ ਦੇ ਈਸ਼੍ਵਰ ਰੂਪ

ਮੰਨਨ ਦੀ ਸਿਖਯਾ ਦਿੱਤੀ ਪਰ ਉਹ ਕੁਝ ਹੀ ਆਦਮੀ ਸਨ ਅਰ ਅਪਨੀ ਕਰਨੀ ਤੋਂ ਸ਼ਰਮਿੰਦੇ ਸਨ। ਇਨ੍ਹਾਂ ਦੇ ਉਪ੍ਰੰਤ ਇਸ ਸਮਜ ਵਿਚ ਜੋ ਸਾਡੇ ਸਮਜ ਤੋਂ ਬਹੁਤ ਦੂਰ ਨਹੀਂ ਸੀ, ਬਹੁਤ ਲੋਕ ਅਜਿਹੇ ਹੋਏ ਜਿਨਾਂ ਨੇ ਕਿਸੇ ਝੂਠੇ ਅਰ ਵਿਅਰਥ ਵਿਚਾਰ ਨਾਲ ਜੋ ਈਸ਼੍ਵਰੀ ਰਚਨਾ ਦੀ ਬਾਬਤ ਕਿਸੇ ਅਨਿਆਇ ਯਾ ਜਾਤੀ ਨੇ ਉਤਪਤ ਕੀਤਾ ਨਾਉਂ ਤੋਂ ਘ੍ਰਿਨਤਾ ਕਰਦੇ ਹਾਂ ਕਿਉਂ ਜੋ ਉਹ ਸਾਰੇ ਪ੍ਰਚਲਿਤ ਮਜ਼ਹਬਾਂ ਵਿਚ ਖਰਾਬੀ ਦੇਖਦੇ ਹਾਂ ਅਤੇ ਭਵਿਖਯਤ ਦੇ ਮਜ਼ਹਬਾਂ ਦੀਬਾਬਤ ਖ਼ਾਲਸ ਅਤੇ ਬੇਦੋਸ਼ ਹੋਨਦਾ ਉਹਲੋਕ ਹੱਕ ਪ੍ਰਾਪਤ ਨਹੀਂ ਕਰ ਸਕਦੇ ਪਰ ਤਾਂ ਭੀ ਉਨ੍ਹਾਂ ਵਿਚੋਂ ਕਿਸੇਦਾਇਤਨਾਂਹੌਂਸਲਾਨਹੀਂ ਪੈਂਦਾਹੈ ਕਿਆਪਨੇ ਆਪ ਨੂੰ ਸਮਜਨੂੰ ਈਸ਼੍ਵਰ ਮੰਨਨ ਵਾਲਾ ਕਹਿ ਸਕੇ। ਨਿਸਸੰਦੇਹ ਅਜਿਹੇ ਕੌਂਮੀ ਸੇਵਕ ਮੌਜੂਦ ਹਨ ਜੋ ਆਪਨੇ ਕਿਸੇ ਸੰਸਾ-ਰਿਕ ਲਾਭ ਦੇ ਲੋਭ ਤੋਂ ਈਸ਼੍ਵਰ ਦੇ ਨਾਉਂ ਨੂੰ ਬੁਰੇ ਤੌਰ ਤੇ ਵਰਤ ਰਹੇ ਹਨ। ਅਰ ਅਜਿਹੇ ਅਨਿਆਈ ਭੀ ਹਨ ਜੋ ਆਪਨੇ ਅਨਜਾਇ ਦੀ ਤਾਈਦ ਵਿਚ ਉਸਦਾ ਨਾਉਂ ਲੈਕੇ ਉਸਨੂੰ ਝੁਠਲਾਉਂਦੇ ਹਨ। ਪਰ ਕੀ ਇਸ ਕਾਰਨ ਕਿ ਬਹੁਤਵਾਰੀ ਗੰਦੇ ਗੁਬਾਰ ਸੂਰਜ ਦੇ ਸਾਮਣੇ ਆਕੇ ਉਸਦੇ ਪ੍ਰਕਾਸ਼ ਨੂੰਧੁੰਦਲਾ ਕਰ ਦੇਂਦੇ ਹਨ।ਸਾਨੂੰ ਚਾਹੀਏ ਕਿ ਆਪ ਸੂਰਜ ਦੇ ਅਕਾਰ ਅਰ ਉਸਦੀਆਂ ਕਿਰਨਾਂ ਦੇ ਪ੍ਰਾਨਦਾ-ਇਕ ਗੁਨ ਤੋਂ ਇਨਕਾਰ ਕਰ ਦੇਵੀਏ ? ਕੀ ਇਸ ਕਾਰਨ ਕਿ ਦੁਸ਼ਟ ਲੋਕ ਨਿਰਭਯਤਾ ਪ੍ਰਾਪਤ ਕਰਕੇ ਲੜੀ ਜਾਂਦੀ ਲੜਾਈ ਵਜਾਣੇ ਦੇ ਆਗੂ ਹੁੰਦੇ ਹਨ। ਸਾਨੂੰ ਚਾਹੀਏ ਕਿ

ਨਿਰਭਜਤਾ ਦੇ ਨਾਉਂ ਤੇ ਹੀ ਫਿਟਕਾਰ ਭੇਜੀਏ ?

ਈਸ਼ਵਰ ਪ੍ਰਮਾਤਮਾ ਦੇ ਧਰਮ ਦਾ ਅਮ੍ਰਿਤ ਪ੍ਰਕਾਸ਼ ਉਸ ਸਰਬ ਛਲ ਅਤੇ ਬਦਕਾਰੀ ਨੂੰ ਜਿਸਦੇ ਨਾਲ ਆਦਮੀਆਂ ਨੇ ਉਸਦਾ ਨਾਉਂ ਅੰਧੇਰਾ ਕਰ ਦਿੱਤਾ ਹੈ ਚੀਰਕੇ ਨਿਕਲਦਾ ਹੈ ਛਲ ਅਰ ਬਦਕਾਰੀ ਰਫੂ ਚਕ੍ਰ ਹੋ ਜਾਂਦੀ ਹੈ ਅਨਜਾਇ ਭੀ ਪਵਨ ਹੋ ਜਾਂਦੇ ਹਨ ਪ੍ਰੰਤੂ ਈਸ਼੍ਵਰ ਬਾਕੀ ਰਹਿੰਦਾ ਹੈ । ਇਸੇ ਤਰਾਂ ਹੀ ਕੌਮ ਜੋ ਧਰਤੀ ਤੇ ਈਸ਼੍ਵਰ ਦਾ ਰੂਪ ਹੈ ਬਾਕੀ ਰਹਿੰਦੀ ਹੈ । ਹਾਂ ਜਿਸਤਰਾਂ ਕੌਮਾਂ ਨੂੰ ਦਰਜੇ ਬਾ ਦਰਜੇ ਜਾਤੀ ਵਲ ਤਾਕਤ ਅਤੇ ਨਿਰਭਜਤਾ ਪ੍ਰਾਪਤ ਕਰਨੇ ਦੇ ਲਈ ਸੇਵਕੀ ਗਰੀਬੀ ਅਰ ਆਪਤੀ ਤੋਂ ਲੰਘਨਾ ਪੈਂਦਾ ਹੈ ਇਸੇ ਤਰਾਂ ਈਸ਼੍ਵਰ ਦਾ ਪਵਿੱਤ੍ਰ ਨਾਉਂ ਲਿਬੜੇ ਹੋਏ ਪੰਥਾਂ ਦੇ ਖੰਡਰਾਂ ਤੋਂ ਉਚੀ ਉਠਕੇ ਸੰਸਾਰ ਨੂੰ ਪ੍ਰਕਾਸ਼ ਕਰਦਾ ਅਤੇ ਪਹਿਲੇ ਤੋਂ ਅਤਿ ਖਾਲਸ ਅਧਿਕ ਜੋਸ਼ ਅਰ ਅਧਿਕ ਢੰਗਾਂ ਨਾਲ ਇਸਦੀ ਪੂਜਾ ਹੋਨ ਲਗਦੀ ਹੈ।

ਇਸ ਲਈ ਮੈਂ ਜੋ ਤੁਸਾਂ ਨੂੰ ਈਸ਼੍ਵਰ ਦੀ ਬਾਬਤ ਕਹਿੰਦਾ ਹਾਂ ਉਹ ਇਸ ਲਈ ਨਹੀਂ ਹੈ ਕਿ ਮੈਂ ਤੁਸਾਂ ਤੇ ਉਸਦੀ ਹਸਤੀ ਸਿਧ ਕਰਨਾ ਚਾਹੁੰਦਾ ਹਾਂ ਯਾ ਇਹ ਦਸਣਾ ਚਾਹੁੰਦਾ ਹਾਂ ਕਿ ਉਸਦੀ ਪੂਜਾ ਕਰਨਾ ਤੁਸਾਂ ਨੂੰ ਵਾਜਬ ਹੈ ਜਦੋਂ ਕਦੀ ਤੁਸੀਂ ਆਪ ਆਪਨੇ ਜੀਵਨ ਅਰ ਆਪਨੇ ਉਨਾਂ ਭਰਾਵਾਂ ਦੀ ਬਾਬਤ ਜਿਨਾਂ ਨਾਲ ਤੁਸੀਂ ਘਿਰੇ ਹੋਏ ਹੋ ਸਚੇ ਮਨ ਨਾਲ ਅਨੁਭਵ ਕਰਦੇ ਹੋ ਤੁਸੀਂ ਉਸੇ ਦਾ ਭਜਨ ਕਰਦੇ ਹੋ ਕਿੰਤੂ ਮੈਂ ਤੁਸਾਨੂੰ ਇਹ ਦਸਨਾਂ

ਚਾਹੁੰਦਾ ਹਾਂ ਕਿ ਉਸਦੀ ਪੂਜਾ ਕਿਸਤਰਾਂ ਕਰਨੀ ਚਾਹੀਏ ਅਰ ਹੋਰ ਭੀ ਤੁਹਾਨੂੰ ਇਕ ਅਜੇਹੀ ਭੁਲ ਦਸਨਾ ਚਾਹੁੰਦਾ ਹਾਂ ਜੋ ਉਨਾਂ ਜਥਿਆਂ ਵਿਚ ਵਡੇ ਜੋਰ ਨਾਲ ਫੈਲੀ ਹੋਈ ਹੈ ਜੋ ਤੁਸਾਡੇ ਤੇ ਹੁਕਮ ਕਰਨ ਵਾਲੇ ਹਨ ਅਰ ਉਨ੍ਹਾਂਦੇ ਉਪਦੇਸ਼ਾਂ ਨਾਲ ਤੁਸਾਂ ਵਿਚੋਂ ਬਹੁਤਿਆਂ ਤੇ ਜਿਸਦਾ ਅਸਰ ਹੁੰਦਾ ਹੈ। ਜੋ ਨਾਸਤਕਪਨ ਤੋਂ ਭੀ ਅਤਿ ਦੁਖਦਾਈ ਅਰ ਭਯਾਨਕ ਹੈ।

ਉਹ ਭੁਲ ਇਹ ਹੈ ਕਿ ਈਸ਼੍ਵਰ ਨੂੰ ਘਟਵਧ ਪ੍ਰਗਟ ਤੌਰ ਤੇ ਉਸਦੇ ਕੰਮ ਤੋਂ ਉਸ ਧਰਤੀ ਤੋਂ ਜਿਸ ਉਪਰ ਇਕ ਭਾਰੀ ਜੀਵਨ ਦਾ ਪੂਰਾ ਕਰਨ ਲਈ ਤੁਸਾਨੂੰ ਭੇਜਿਆ ਗਿਆ ਹੈ ਭਿੰਨ ਕਰ ਦਿਤਾ ਜਾਂਦਾ ਹੈ।

ਇਕ ਪਾਸੇ ਅਜਿਹੇ ਲੋਕ ਹਨ ਕਿ ਜੋ ਤੁਸਾਨੂੰ ਕਹਿੰਦੇ ਹਨ:-ਇਹ ਸਚ ਹੈ ਕਿ ਈਸ਼ਰ ਹੈ ਪ੍ਰੰਤੂ ਤੁਸੀਂ ਬਿਨਾਂ ਉਸਦੇ ਕੁਝਨਹੀਂ ਕਰ ਸਕਦੇ ਕਿ ਉਸਦੇ ਸਥੂਲ ਹੋਣਦਾ ਬਚਨ ਕਰੋ ਅਰ ਉਸਦੀ ਪੂਜਾ ਕਰੋ ਈਸ਼੍ਵਰ ਅਰ ਤੁਹਾਡੇ ਮਨ ਵਿਚ ਕੀ ਸੰਬੰਧ ਹੈ ਇਸਨੂੰ ਕੋਈ ਸਮਝ ਨਹੀਂ ਸਕਦਾ ਨਾ ਕਥਨ ਕਰ ਸਕਦਾ ਹੈ। ਇਸ ਬਾਰੇ ਵਿਚ ਜਿੰਨਾਂ ਚਾਹੋ ਖੋਜ ਕਰੋ ਪ੍ਰੰਤੂ ਆਪਨੇ ਭਰੋਸੇ ਨੂੰ ਦੂਜਿਆਂ ਨੂੰ ਨਾ ਦਸੋ ਅਰ ਨਾ ਇਸ ਸੰਸਾਰ ਦੇ ਧੰਦਿਆਂ ਵਿਚ ਉਸਤੋਂ ਕੰਮ ਲੈਨ ਦਾ ਜਤਨ ਕਰੋ।

ਮੁਲਕੀ ਮਾਮਲੇ ਇਕ ਚੀਜ਼ ਹਨ ਅਰ ਮਜ਼ਹਬ ਦੂਜੀ ਵਸਤੂ ਹੈ ਦੋਹਾਂ ਨੂੰ ਆਪੋ ਵਿਚ ਨਾ ਮਿਲਾਓ। ਪ੍ਰਜਾ ਦੇ ਮਾਮਲਿਆਂ ਨੂੰ ਮਜ਼ਹਬੀ ਵਰਤੀਆਂ ਤੇ ਛਡੋ ਕਿਹੋ ਜੀ

ਉਹ ਕਿਉਂ ਨਾਂ ਹੋਨ ਤੁਸੀਂ ਆਪਨਾ ਕੇਵਲ ਇਹ ਅਧਿਕਾਰ ਕਾਇਮ ਰਖੋ ਕਿ ਜੇਕਰ ਉਹ ਲੋਕ ਤੁਹਾਨੂੰ ਆਪਨੇ ਮੰਤਵ ਤੋਂ ਭੁਲੇ ਹੋਏ ਭੀ ਦਿਖਾਈ ਦੇਨ ਤਾਂ ਤੁਸਾਨੂੰ ਉਨਾਂ ਉਪਰ ਭਰੋਸਾ ਰਖਨ ਦਾ ਵਸ ਪ੍ਰਾਪਤ ਹੈ। ਜੇਕਰ ਹਰ ਇਕ ਆਦਮੀ ਦਾ ਵਖਰਾ ਭਰੋਸਾ ਹੋਵੇ ਤਦ ਕੀ ਹਰਜ ਹੈ ਤੁਸਾਨੂੰ ਦੂਜਿਆਂ ਦੇ ਨਾਲ ਮਿਲਕੇ ਜਿਨਾ ਮਾਮਲਿਆ ਤੇ ਧਿਆਨ ਦੇਣਾ ਚਾਹੀਏ ਉਹ ਇਸ ਸੰਸਾਰ ਦੇ ਮਾਮਲੇ ਹਨ। ਚਾਹੇ ਤੁਸੀਂ ਕੋਈ ਭੀ ਹੋ। ਕੀ ਤੁਸੀਂ ਮਨੁਖ ਦੀ ਨਿਰਭਜਤਾ ਅਤੇ ਸਮਾਨਤਾਈਆਂ ਵਿਚ ਭਰੋਸਾ ਕਰਦੇ ਹੋ? ਕੀ ਤੁਸੀਂ ਬਹੁਤਿਆਂ ਦੀ ਭਲਿਆਈ ਚਾਹੁੰਦੇ ਹੋ? ਕੀ ਤੁਸੀਂ ਆਮ ਸੰਮਤੀ ਦੇ ਕਥਨ ਨੂੰ ਮੰਨਦੇ ਹੋ? ਇਸ ਲਈ ਇਨਾਂ ਗੱਲਾਂ ਦੇ ਪ੍ਰਾਪਤ ਕਰਨ ਲਈ ਇਕ ਮਨ ਹੋ ਜਾਓ ਅਰ ਉਨਾਂ ਦੀ ਪ੍ਰਾਪਤੀ ਦੇ ਲਈ ਤੁਸਾਡੇ ਲਈ ਇਹ ਜ਼ਰੂਰ ਨਾ ਹੋਵੇਗਾ ਕਿ ਮਜ਼ਹਬੀ ਗੱਲਾਂ ਵਿਚ ਭੀ ਤੁਸੀਂ ਦੂਜਿਆਂ ਦੇ ਇਕ ਵਿਚਾਰ ਹੋਵੋ।

ਦੂਜੀ ਵਲ ਅਜਿਹੇ ਆਦਮੀ ਮਿਲਨਗੇ ਜੋ ਤੁਸਾਨੂੰ ਕਹਿਨਗੇ "ਈਸ਼ਰ ਮੌਜੂਦ ਹੈ ਪਰ ਉਹ ਅਜਿਹਾ ਵਡਾ ਹੈ ਕਿ ਸਰਬ ਸੰਸਾਰ ਤੋਂ ਅਜਿਹਾ ਸ੍ਰੇਸ਼ਟ ਕਿ ਤੁਸੀਂ ਕਿਸੇ ਪੌਰਸ਼ਕ ਕੰਮ ਦੇ ਵਸੀਲੇ ਨਾਲ ਉਸ ਤੀਕਰ ਪਹੁੰਚਨ ਦੀ ਆਸ਼ਾ ਨਹੀਂ ਕਰ ਸਕਦੇ। ਧਰਤੀ ਮਿੱਟੀ ਦੀ ਹੈ ਅਰ ਕੇਵਲ ਕੁਝ ਦਿਹਾੜੇ। ਜਿਥੋਂ ਤੀਕਰ ਹੋਸਕੇ ਸੰਸਾਰ ਤੋਂ ਆਪਨੇ ਸੰਬੰਧ ਘਟ ਕਰੋ ਅਰ ਜੀਵਨ ਦੀ ਉਸਤੋਂ

ਵਧੀਕ ਕਦਰ ਨਾ ਕਰੋ ਜਿਸਦੇ ਉਹ ਯੋਗ ਹੈ। ਤੁਸਾਡੇ ਆਤਮਾਂ ਦੇ ਅਮਿਤ ਜੀਵਨ ਦੇ ਸਾਹਮਨੇ ਸਾਰੇ ਸੰਸਾਰਿਕ ਫਾਇਦੇ ਕੀ ਸਤਜਾ ਰਖਦੇ ਹਨ ? ਇਸ ਗੱਲ ਨੂੰ ਵਿਚਾਰੋ ਅਰ ਆਪਨਾ ਧਿਆਨ ਆਤਮਕ ਵਸਤੂਆਂ ਵਲ ਫਿਰਾਓ ਕੁਝ ਗੱਲ ਨਹੀਂ ਇਥੇ ਸੰਸਾਰ ਤੇ ਤੁਸੀਂ ਕਿਸਤਰਾਂ ਨਾਲ ਬਿਤੀਤ ਕਰਦੇ ਹੋ? ਮਰਨਾ ਸਚ ਅਰ ਈਸ਼ਰ ਤੁਸਾਡਾ ਨਿਆਇ ਕਰਨ ਵੇਲੇ ਉਨਾਂ ਵਿਚਾਰਾਂ ਨੂੰ ਨਹੀਂ ਵੇਖੇਗਾ ਜੋ ਤੁਸਾਂਨੇ ਸੰਸਾਰਕ ਮਾਮਲਿਆਂਦੀ ਬਾਬਤ ਰਖੇ ਹਨਕਿੰਤੂ ਉਸਤੋਂ ਇਸਗੱਲ ਦਾ ਲਿਹਾਜ਼ ਕਰੇਗਾ ਕਿ ਉਸ ਨਾਲ ਤੁਸਾਡਾਕੀ ਲਗਾਓ ਰਿਹਾ,ਕੀ ਤੁਸੀਂ ਅਪ੍ਰਸੰਨਹੋ?ਈਸ਼੍ਵਰ ਦਾ ਧੰਨਵਾਦ ਕਰੋ ਕਿ ਤਸਾਡੇ ਤੇ ਖੇਦ ਅਰ ਦੁਖ ਨੂੰ ਭੇਜਯਾ ਹੈ। ਇਹ ਕੁਝ ਦਿਹਾੜੇ ਜੀਵਨ ਕੇਵਲ ਪ੍ਰੀਖਯਾ ਦਾ ਇਕ ਸਮਯ ਹੈ ਅਰ ਧਰਤੀ ਕੀ ਹੈ ? ਦੇਸ਼ ਨਿਕਾਲੇ ਦੀ ਥਾਉਂ ਹੈ ਇਸ ਲਈ ਉਸਤੋਂ ਘ੍ਰਿਣਤਾ ਕਰੋ ਅਰ ਅਪਨੇ ਆਪਨੂੰ ਉਸਤੋਂ ਅਧਿਕ ਪਦਵੀ ਤੇ ਲੈਜਾਓ। ਖੇਦ ਗਰੀਬੀ ਅਤੇ ਸੇਵਕੀ ਵਿਚ ਭੀ ਤੁਸੀਂ ਈਸ਼੍ਵਰ ਦੀ ਵਲ ਲਗ ਸਕਦੇ ਹੋ ਅਤੇ ਉਸਦੀ ਪੂਜਾ ਅਰ ਪਾਠ ਅਰ ਇਕ ਅਜਿਹੇ ਆਉਨ ਵਾਲੇ ਸਮਯ ਵਿਚ ਧਰਮ ਰਖਨ ਦੇ ਵਸੀਲੇ ਜਦੋਂ ਕਿ ਤੁਸਾਨੂੰ ਇਸ ਗਲ ਦਾ ਕਿ ਤੁਸਾਂ ਨੇ ਹਰਇਕ ਸੰਸਾਰੀ ਚੀਜ਼ ਤੋਂ ਘ੍ਰਿਣਤਾ ਕੀਤੀ ਬਹੁਤ ਵਡਾ ਖੇਦ ਮਿਲਨ ਵਾਲਾ ਹੈ ਅਪਨੇ ਆਪ ਨੂੰ ਔਗਨਾਂ ਤੋਂ ਛੁਡਾ ਸਕਦੇ ਹੋ ?

ਸੋ ਲੋਕ ਤੁਸਾਡੇ ਨਾਲ ਇਸ ਤਰਾਂ ਦੀ ਗਲ ਬਾਤ

ਕਰਦੇ ਹਨ ਉਨਾਂ ਵਿਚੋਂ ਪਹਿਲੇ ਈਸ਼੍ਵਰ ਨਾਲ ਪ੍ਰੇਮ ਨਹੀਂ ਕਰਦੇ ਅਰ ਦੂਜੇ ਉਸਨੂੰ ਜਾਣਦੇ ਨਹੀਂ ਹਨ।

ਇਸ ਪਵਿਤ੍ਰ ਕਥਨਾਂ ਤੋਂ ਕਹੋ ਕਿ ਪੁਰਸ਼ ਇਕ ਹੈ ਤੁਸੀ ਇਸਨੂੰ ਦੋ ਭਾਗਾਂ ਵਿਚ ਵੰਡ ਨਹੀਂ ਸਕਦੇ ਹੋ। ਇਸ ਲਈ ਕਿ ਅਜਿਹੀ ਤਜਵੀਜ਼ ਸੋਚੋ ਕਿ ਉਹ ਉਨਾਂ ਨਿਯਮਾਂ ਵਿਚ ਤਾਂ ਤੁਸਾਡੇ ਨਾਲ ਇਕ ਵਾਕ ਕਰੇ ਜੋ ਬਨਾਉ ਸਭਾ ਦੇ ਸਿਖ੍ਯਾ ਦੇਂਦੇ ਹਨ। ਪਰ ਆਪਨੀ ਵਿਚਾਰ ਅਰ ਕਿਸਮਤ ਅਰ ਉਸਦੇ ਜੀਵਨ ਦੇ ਨਿਯਮ ਦੀ ਬਾਬਤ ਤੁਸਾਡੇ ਨਾਲ ਵਿਰੋਧ ਰਖੇ। ਸੰਸਾਰ ਵਿਚ ਮਜ਼ਹਬਾਂ ਦੀ ਰਾਜਧਾਨੀ ਹੈ। ਜੇਕਰ ਹਿੰਦੁਸਤਾਨੀਆਂ ਦਾ ਕੁਝ ਇਹ ਭਰੋਸਾ ਸੀ, ਕਿ ਉਨਾਂ ਵਿਚੋਂ ਕਈ ਉਨਾਂਦੇ ਪਰਮੇਸ਼੍ਵਰ ਅਥਵਾ ਬ੍ਰਹਮਾਂ ਦੇ ਸਿਰਤੋਂ ਉਤਪਤ ਹੋਏ ਹਨ ਅਰ ਦੂਜੇ ਉਸਦੇ ਬਾਜ਼ੂ ਬਾਹਵਾਂ ਅਤੇ ਪੈਰਾਂ ਤੋਂ ਤਾਂ ਉਨਾਂਨੇ ਆਪਨੀ ਸਭਾ ਨੂੰ ਇਸਤਰਾਂ ਸਿਖ੍ਯਾ ਦਿਤੀ ਕਿ ਪੁਰਸ਼ ਨੂੰ ਜ਼ਾਤੀਆਂ ਵਿਚ ਵੰਡ ਦਿਤਾ ਇਕ ਜ਼ਾਤ ਨੂੰ ਦਿਮਾਗੀ ਮਿਹਨਤ ਵਿਰਸੇ ਵਿਚ ਮਿਲੀ। ਫੌਜੀ ਸੇਵਾ ਦੂਜੇ ਦਾ ਭਾਗ ਨਿਯਤ ਹੋਯਾ ਬਾਕੀ ਸੇਵਕੀ ਸੇਵਾ ਦੇ ਲਈ ਸਿਥਿਤ ਹੋਏ ਅਰ ਇਸਤਰਾਂ ਉਨਾਂਨੇ ਅਪਨੇ ਆਪਨੂੰ ਇਕ ਅਜਿਹੀ ਦਸ਼ਾ ਮੋਨ ਵਿਚ ਲੈ ਜਾ ਪਾਯਾ ਜੋ ਅਜੇ ਤੀਕਰ ਭੀ ਕਾਇਮ ਹੈ ਅਰ ਉਸ ਵੇਲੇ ਤੀਕਰ ਬਰਾਬਰ ਕਾਇਮ ਰਹੇਗੀ ਜਦੋਂ ਤੀਕਰ ਇਨ੍ਹਾਂ ਮਜ਼ਹਬੀ ਨਿਯਮਾਂ ਵਿਚ ਭਰੋਸਾ ਕਾਇਮ ਰਹੇਗਾ।

ਜਦੋਂ ਮਹਾਤਮਾਂ ਲੋਕਾਂ ਨੇ ਸੰਸਾਰ ਤੇ ਇਹ ਪ੍ਰਗਟ

ਕੀਤਾ ਕਿ ਸਾਰੇ ਪੁਰਸ਼ ਈਸ਼ਰ ਦੇ ਪੁਤ੍ਰ ਅਰ ਉਸਦੇ ਨਾਉਂ ਤੋਂ ਆਪੋ ਵਿਚ ਭਰਾ ਹਨ ਤਾਂ ਪਹਿਲੇ ਸਮਯ ਦੇ ਪ੍ਰਗਟਿਤ ਨਿਯਮ ਅਰ ਬੁਧਿਮਾਨਾਂ ਦੇ ਉਹ ਸਰਬ ਕਥਨ ਜੋ ਆਦਮੀਆਂ ਦੀਆਂ ਦੋ ਅੱਖਾਂ ਕਾਇਮ ਕਰਦੇ ਸਨ ਸੇਵਕੀ ਦੇ ਦੂਰ ਕਰਨੇ ਅਰ ਉਸ ਭਾਰੇ ਵਟੇਵੇਂ ਨੂੰ ਜੋ ਉਸਦੇ ਕਾਰਨ ਵਡੀ ਸਭਾ ਵਿਚ ਸਿਥਿਤ ਹੋਏ ਰੋਕਨ ਦੇ ਲਏ। ਬਿਲਕੁਲ ਅਯੋਗ ਸਨ।

ਅਸੀਂ ਤਵਾਰੀਖ ਵਿਚ ਇਹ ਗਲ ਦਿਖਾ ਸਕਦੇ ਹਾਂ ਕਿ ਜੋ ਉਨਤੀ ਪੁਰਸ਼ ਨੇ ਆਪਨੇ ਮਜ਼ਹਬੀ ਭਰੋਸਿਆਂ ਵਿਚ ਕੀਤੀ ਹੈ ਉਸਦੇ ਸਾਹਮਨੇ ਵਿਚ ਅਜਿਹੀ ਹੀ ਉੱਨਤੀ ਇਸਦੀ ਦੁਨਿਆਵੀ ਦਸ਼ਾ ਵਿਚ ਹੋਈ ਹੈ। ਪਰੰਤੂ ਤੁਸੀਂ ਅਪਨੀ ਇਸ ਸਿਖਯਾ ਦਾ ਧੰਬਿਕ ਮਾਮਲਿਆਂ ਵਿਚ ਪੁਰਸ਼ ਨੂੰ ਬੇਪਰਵਾਹ ਰਹਿਨਾ ਚਾਹੀਏ। ਲੜਾਈ ਅਰ ਝਗੜੇ ਹੋਨੇ ਤੇ ਬਿਨਾ ਹੋਰ ਕੁਝ ਫਲ ਨਹੀਂ ਦਿਖਾ ਸਕਦੇ। ਤੁਸੀ ਲੋਕ ਢਾਹ ਦੇਨ ਵਾਲੇ ਹੋ ਉਸਾਰੀ ਨਹੀਂ ਕਰਦੇ ਅਰ ਜੇਕਰ ਤੁਸਾਥੋਂ ਹੋ ਸਕਦਾ ਹੈ ਤਾਂ ਇਸਦੀ ਵਿਰੋਧਤਾ ਕਰੋ।

ਤੁਸਾਂ ਨੇ ਮਜ਼ਹਬ ਪ੍ਰੋਟਸਟੰਟ ਦੇ ਇਕ ਨਿਯਮ ਵਿਚ ਭੁਲਕੇ ਜਿਸ ਨੀਯਮ ਨੂੰ ਤਿਆਗਨ ਦੀ ਲੋੜ ਹੁਨ ਆਪ ਉਹੀ ਮਜ਼ਹਬ ਜਾਨ ਰਿਹਾ ਹੈ ਆਪਨੇ ਸਾਰੇ ਵਿਚਾਰਾਂ ਦੀ ਨੀਂਹ ਖਾਲੀ ਪੌਰਸ਼ਕ ਨਿਰਭਯਤਾ ਦੇ ਨਿਯਮਾਂ ਨੂੰ ਠਹਿਰਾ ਕੇ ਕੀ ਪ੍ਰਾਪਤ ਕੀਤਾ ?

ਬੁਧਾਰ ਵਿਚ ਤੁਸਾਂ ਜੈਸਾ ਵਰਤਨ ਕੀਤਾ ਅਥਵਾ

ਨਿਰਬਲਾਂ ਤੇ ਅਨਜਾਇ ਹੋਨ ਲਗਾ। ਦੇਸੀ ਮਾਮਲਿਆਂ ਵਿਚ ਤੁਸਾਂ ਨੇ ਨਿਰੰਭਜਤਾ ਪ੍ਰਾਪਤ ਕੀਤੀ ਅਰਥਾਤ ਉਸ ਨਿਰਬਲ ਜਥੇ ਨੂੰ ਠੱਠਾ ਕਰਨ ਲਗੇ ਜਿਸਨੂੰ ਆਪਨੇ ਅਧਿਕਾਰਾਂ ਦੇ ਵਰਤਨ ਦੇ ਲਈ ਨਾ ਵੇਹਲ ਹੀ ਸੀ ਨਾ ਵਸੀਲੇ ਪ੍ਰਾਪਤ ਸਨ, ਨਾ ਹੀ ਉਹ ਪੂਰੀ ਸਿਖਜਾ ਤੋਂ ਡੋਰਜਾਂ ਰਖਦਾ ਹੈ ਉਪਦੇਸ਼ ਵਿਚ ਤੁਸਾਂ ਨੇ ਖੁਦਗਰਜ਼ੀ ਪ੍ਰਾਪਤ ਕੀਤੀ ਅਰਥਾਤ ਨਿਰਬਲਾਂ ਨੂੰ ਜੋ ਅਪਨੇ ਆਪਨੂੰ ਨਹੀਂ ਉਠਾ ਸਕਦੇ ਨਾਸ਼ ਹੋਨ ਦੇ ਲਈ ਨਿਰਾਸ ਅਰ ਨਿਰ ਸਹਾਇਤਾ ਛਡ ਦਿਤਾ।

ਪਰੰਤੂ ਅਸੀਂ ਐਸੋਸੀਏਸ਼ਨ ਅਰਥਾਤ ਮਿਲਾਪ ਚਾਹੁੰਦੇ ਹਾਂ ਅਰ ਇਹ ਕਿਉਂਕਰ ਰਖਜਕ ਤੌਰ ਤੇ ਸਾਨੂੰ ਪ੍ਰਾਪਤ ਹੋ ਸਕਦਾ ਹੈ ਜਦੋਂ ਤੀਕਰ ਸਾਰੇ ਭਰਾ ਇਕ ਪੱਕੇ ਨਿਯਮ ਦਾ ਭਰੋਸਾ ਨਾ ਰਖਦੇ ਹੋਨ ਇਕ ਧਰਮ ਨੇ ਸਾਰਿਆਂ ਨੂੰ ਮਿਲਾਇਆ ਨਹੀਂ ਅਰ ਇਕ ਹੀ ਨਾਉਂ ਦੇ ਸਭ ਸਾਖੀ ਨਾ ਬਨਨ।

ਅਸੀ ਵਿਦਿਆ ਚਾਹੁੰਦੇ ਹਾਂ ਪਰ ਅਸੀ ਨਾ ਸਿਖਜਾ ਦੇ ਸਕਦੇ ਹਾਂ ਨਾਂ ਪ੍ਰਾਪਤ ਕਰ ਸਕਦੇ ਹਾਂ ਜਦੋਂ ਤੀਕਰ ਕਿਸੇ ਅਜਿਹੇ ਨਿਆ ਦੇ ਜੋਰ ਤੋਂ ਕੰਮ ਨਾ ਲੈਨ ਜੋ ਧਰਤੀ ਤੇ ਪੁਰਸ਼ ਦੇ ਜੀਵਨ ਦੇ ਮੰਤਵ ਅਰ ਕਰਤਵ ਅਰ ਨਿਯਮ ਦਾ ਮੂਲ ਨਾ ਹੋਵੇ ਅਰ ਉਸਦੀ ਬਾਬਤ ਸਾਡਾ ਇਕ ਭਰੋਸਾ ਹੀ ਨਾ ਪ੍ਰਗਟ ਕਰੇ।

ਅਸੀ ਇਕ ਆਮ ਵਿਦਿਆ ਦੇ ਚਾਹਕ ਹਾਂ ਪਰੰਤੂ ਇਕ ਹੀ ਧਰਮ ਅਰ ਇਕ ਹੀ ਕਰਤਵ ਵਿਚ ਭਰੋਸਾ

ਕਰਾਉਂਨ ਦੇ ਬਿਨਾਂ ਅਸੀ ਨਾ ਇਹ ਦੇ ਸਕਦੇ ਹਾਂ ਅਰ ਨਾ ਆਪ ਪ੍ਰਾਪਤ ਕਰ ਸਕਦੇ ਹਾਂ।

ਅਤੇ ਅਸ਼ੀ ਇਹ ਕਿਥੋਂ ਭਰੋਸਾ ਕਰ ਸਕਦੇ ਹਾਂ ਕਿ ਅਸਾਂ ਸਾਰਿਆਂ ਤੇ ਇਕ ਹੀ ਕਰਤਵ ਵਾਜਬ ਹੈ ਜੇਕਰ ਇਸ ਵਿਚਾਰ ਨਾਲ ਨਹੀਂ ਜੋ ਅਸਾਂ ਨੇ ਈਸ਼ਵਰ ਅਤੇ ਇਸ ਗਲ ਦੀ ਬਾਬਤ ਕਾਇਮ ਕੀਤਾ ਹੈ ਕਿ ਉਸ ਨਾਲ ਸਾਡਾ ਕੀ ਸੰਬੰਧ ਹੈ ?

ਇਸ ਵਿਚ ਸੰਸਾ ਨਹੀਂ ਕਿ ਮੁਲਕੀ ਮਾਮਲਿਆਂ ਵਿਚ ਆਮ ਦੀ ਸੰਮਤੀ ਲੈਂਨਾ ਇਕ ਚੰਗੀ ਗਲਹੈ। ਕੇਵਲ ਇਹੋ ਇਕ ਠੀਕ ਵਸੀਲਾ ਹੈ ਜਿਸਤੋਂ ਕੋਈ ਕੌਮ ਆਪ ਅਪਨੇ ਉਪਰ ਰਾਜਧਾਨੀ ਕਰ ਸਕਦੀ ਹੈ ਅਰ ਲਡ਼ੀਬੰਦ ਦਸ਼ਾ ਵਿਚ ਪੈਨ ਦੇ ਕਸ਼ਟ ਤੋਂ ਛੁਟ ਸਕਦੀ ਹੈ। ਅਜਿਹੇ ਦੇਸ਼ ਵਿਚ ਜਿਸਤੇ ਇਕ ਧਰਮ ਰਾਜਾ ਹੈ ਆਮ ਸੰਮਤੀ ਕੌਮ ਦੀ ਮਰਜੀ ਦੀ ਪ੍ਰਕਾਸ਼ ਹੁੰਦੀ ਹੈ ਪਰੰਤੂ ਜੋ ਦੇਸ਼ ਇਕ ਧਰਮ ਦੀ ਬਰਕਤ ਤੋਂ ਨਿਰਾਸਾ ਹੈ ਉੱਥੇ ਆਮ ਰਾਇ ਕੇਵਲ ਉਨਾਂ ਲੋਕਾਂ ਦੇ ਲਾਭ ਸਿਧ ਕਰਦੀ ਹੈ ਜੋ ਗਿਨਤੀ ਵਿਚ ਅਧਿਕ ਹਨ ਬਾਕੀ ਸਾਰੇ ਧਿੰਙਾਂ ਜੋਰੀ ਅਰ ਜੁਲਮ ਦੇ ਸ਼ਿਕਾਰ ਹੁੰਦੇ ਹਨ।

ਜਿੰਨੇਕੁ ਪੋਲੀਟੀਕਲ ਸੁਧਾਰ ਅਜਿਹੇ ਦੇਸ਼ਾਂ ਵਿਚ ਕੀਤੇ ਗਏ ਸਨ ਜੋ ਯਾ ਤਾਂ ਕੋਈ ਮਜ਼ਹਬ ਨਹੀਂ ਰਖਦੇ ਸਨ ਯਾ ਉਸ ਦੀ ਵੱਲੋਂ ਬੇਪਰਵਾਹ ਸਨ ਉਹ ਕੇਵਲ ਉਸ ਵੇਲੇ ਤੀਕਰ ਨਿਧਤ ਰਹੇ ਹਨ ਜਦੋਂ ਤੀਕਰ ਕਿ ਉਨ੍ਹਾਂ ਨੂੰ ਵਰਤਨ ਵਿਚ ਲਿਆਉਨ ਵਾਲਿਆਂ ਦੇ [illegible]

ਨੇ ਉਨਾਂ ਦੇ ਸਿਥਿਲ ਰਖਨ ਦੀ ਆਗਿਆ ਦਿਤੀ ਉਸਤੋਂ ਅਧਿਕ ਨਹੀਂ। ਪਿਛਲੇ ਪੰਜਾਹ ਵਰ੍ਹਿਆਂ ਦੇ ਅੰਦਰ ਯੂਰਪ ਵਿਚ ਜਿੰਨੀਆਂ ਕੁ ਪੋਲੀਟੀਕਲ ਪ੍ਰਚਾਰਕ ਤਾਈ-ਆਂ ਹੋਈਆਂ ਹਨ। ਉਨਾਂ ਤੋਂ ਇਸ ਭਾਗ ਵਿਚ ਅਸਾਂਨੂੰ ਚੰਗੀ ਸੰਥਾ ਮਿਲ ਚੁਕੀ ਹੈ।

ਜੋ ਲੋਕ ਤੁਸਾਂ ਨਾਲ ਅਕਾਸ਼ ਦੀ ਗੱਲ ਕਰਦੇ ਹਨ ਅਰ ਧਰਤੀ ਤੋਂ ਉਸਨੂੰ ਭਿੰਨ ਕਰਨਾ ਚਾਹੁੰਦੇ ਹਨ ਉਨਾਂ ਦੇ ਉਤ੍ਰ ਵਿਚ ਤੁਸੀਂ ਇਹ ਕਹੋ ਕਿ ਜਿਸਤਰਾਂ ਵਸਤ੍ਰਾ ਅਤੇ ਪਤ੍ਰਾਂ ਇਕ ਹਨ ਉਸੇ ਤਰਾਂ ਅਕਾਸ਼ ਅਤੇ ਧਰਤੀ ਭੀ ਇਕ ਹੀ ਹਨ। ਅਸਾਂ ਨੂੰ ਇਹ ਨਾਂ ਕਹੋ ਕਿ ਧਰਤੀ ਮਿੱਟੀ ਦੀ ਹੈ। ਧਰਤੀ ਈਸ਼੍ਵਰ ਦੀ ਹੈ ਇਹ ਇਕ ਵਸੀਲਾ ਬਨਾਈ ਗਈ ਹੈ ਜਿਸ ਦੁਆਰਾ ਅਸੀਂ ਈਸ਼੍ਵਰ ਤੀਕਰ ਪਹੁੰਚ ਸਕਦੇ ਹਾਂ। ਸਾਨੂੰ ਕੋਈ ਅਜਿਹਾ ਸਥਾਨ ਨਹੀਂ ਹੈ ਜਿਥੇ ਲੋਭ ਯਾ ਭੁਲ ਦੇ ਲਈ ਅਸੀਂ ਕੁਝ ਦਿਹਾੜੇ ਰਖਦੇ ਹਾਂ ਕਿੰਤੂ ਇਹ ਇਕ ਸਿਬਿਰ ਘਰ ਹੈ ਜਿਸ ਵਿਚ ਅਸੀਂ ਇਸ ਗੱਲ ਦੇ ਬੰਧੇਗੀਰ ਕੀਤੇ ਗਏ ਹਾਂ ਕਿ ਆਖ ਆਪਨੀ ਉਨਤੀ ਅਰ ਪ੍ਰਕਾਸ਼ ਦੇ ਲਈ ਜਤਨ ਕਰੀਏ ਅਰ ਆਪਨੀ ਹਸਤੀ ਦੀ ਇਕ ਵਡੀ ਮੰਜ਼ਲ ਵਲ ਵਧੀਏ। ਈਸ਼੍ਵਰ ਨੇ ਸਾਨੂੰ ਸੋਚਾਂ ਵਿਚਾਰਾਂ ਵਿਚ ਪੈਨ ਦੇ ਲਈ ਨਹੀਂ ਉਤਪਤ ਕੀਤਾ। ਕਿੰਤੂ ਕੰਮ ਕਰਨ ਦੇ ਲਈ ਉਤਪਤ ਕੀਤਾ ਹੈ ਉਸਨੇ ਅਸਾਂ ਨੂੰ ਆਪਨੇ ਸ੍ਵਰੂਪ ਤੇ ਬਨਾਯਾ ਹੈ ਅਰ ਉਹ ਵਿਚਾਰ ਅਰ ਕੰਮ ਦੋਵੇਂ ਹਨ ਯਾਂ ਇਉਂ ਕਹਿਨਾ ਠੀਕ ਹੋਵੇਗਾ ਕਿ ਉਸਦਾ ਕੋਈ ਵਿਚਾਰ

ਨਹੀਂ ਹੈ ਜੋ ਨਾਲ ਹੀ ਕੰਮ ਨਾ ਹੋਵੇ।

ਤੁਸੀਂ ਅਸਾਂ ਨੂੰ ਕਹਿੰਦੇ ਹੋ ਕਿ ਅਸੀਂ ਸਾਰੇ ਸੰਸਾਰਕ ਵਸਤਾਂ ਤੋਂ ਘ੍ਰਿਨਤਾ ਕਰੀਏ ਅਰ ਕੇਵਲ ਆਕਾਸ਼ੀ ਜੀਵਨ ਨਾਲ ਅਲਾਕਾ ਰਖਨੇ ਦੇ ਲਈ ਆਪਨੇ ਮਮੂਲੀ ਜੀਵਨ ਨੂੰ ਪੈਰਾਂ ਥਲੇ ਮਿਧ ਦੁਈਏ । ਪਰ ਕੀ ਤੁਸਾਡਾ ਸੰਸਾਰਿਕ ਜੀਵਨ ਆਕਾਸੀ ਜੀਵਨ ਦਾ ਆਰੰਭ ਨਹੀਂ ਹੈ ਅਤੇ ਕੀ ਅਸੀਂ ਉਸ ਵਸੀਲੇ ਨਾਲ ਇਕ ਪੈਰ ਉਸਦੀ ਵਲੋ ਨਹੀਂ ਵਧਦੇ ? ਕੀ ਤੁਸੀਂ ਨਹੀਂ ਸਮਝੇ ਕਿ ਜਦੋਂ ਤੁਸੀਂ ਉਸ ਪੌੜੀ ਦੇ ਅੰਤਲੇ ਡੰਡੇ ਨੂੰ ਪਵਿਤ੍ਰ ਮੰਨਦੇ ਹੋ ਅਰ ਉਸੇ ਦੇ ਹੀ ਪਹਲੇ ਡੰਡੇ ਨੂੰ ਬੁਰਾ ਕਹਿੰਦੇ ਹੋ ਤਾਂ ਤੁਸੀਂ ਸਾਡੇ ਰਸਤੇ ਨੂੰ ਬੰਦ ਕਰਦੇ ਹੋ ?

ਇਕ ਆਤਮਾ ਦਾ ਜੀਵਨ ਆਪਨੀ ਹਸਤੀ ਹਰ ਇਕ ਪੜਾਂਉ ਵਿਚ ਸ੍ਰੇਸ਼ਟ ਹੈ । ਉਸ ਉਸ ਪੜਾਂ ਤੇ ਹੈਂ ਅਰਥਾਤ ਜਦੋਂ ਕਿ ਧਰਤੀ ਤੇ ਹੈ ਅਜਿਹੀ ਹੀ ਸ੍ਰਸ਼ਟ ਹੈ ਜਿਹੀ ਕਿ ਉਨਾਂ ਪੜਾਂਵਾਂ ਵਿਚ ਹੋਵੇਗੀ ਜੋ ਪਿਛੋਂ ਆਉਨ ਵਾਲੀਆਂ ਹਨ । ਹਰ ਇਕ ਪੜਾਂ ਨੂੰ ਅਜਿਹਾ ਸਮਝਨਾ ਚਾਹੀਏ ਮਾਨੋ ਅਸੀਂ ਉਸ ਵਿਚ ਦੂਜੇ ਪੜਾਂ ਦੇ ਲਈ ਤਿਆਰ ਹੋ ਰਹੇ ਹਾਂ ਅਤੇ ਚਾਹੀਦਾ ਹੈ ਕਿ ਸਾਡੀ ਹਰ ਇਕ ਮਮੂਲੀ ਪੇਸ਼ ਕਦਮੀ (ਅਗਵਾਨੀ) ਇਸ ਅਮਿਟ ਜੀਵਨ ਦੀ ਜੋ ਪਰਮੇਸ਼੍ਵਰ ਨੇ ਅਸਾਂ ਨੂੰ ਬਖ਼ਸ਼ੀ ਹੈ। ਥੋੜੀ ੨ ਵਧਾਉਨ ਵਾਲੀ ਉਨਤੀ ਵਿਚ ਅਰ ਹੋਰ ਭੀ ਉਸ ਵਡੀ ਹਸਤੀ ਅਰਥਾਤ ਪੁਰਸ਼ ਦੀ ਉੱਨਤੀ ਵਿਚ ਜੋ ਉਸਦੇ ਹੋਵੇ ਇਕ ਪੁਰਸ਼ ਦੀ ਮਿਹਨਤ ਦੇ ਦੁਆਰਾ ਪ੍ਰਗਟ ਪ੍ਰਕਾਸ਼ਤ ਪਾਂਦੀਆਂ ਹਨ ਨਿਕਾਸੂ ਅਤੇ

ਪ੍ਰਚਾਰਕ ਹੈ

ਈਸ਼੍ਵਰਨੇ ਤੁਸਾਂ ਨੂੰ ਇਸ ਧਰਤੀ ਤੇ ਰਖਿਆ ਹੈ ਅਰ ਤੁਸੀਂ ਅਪਨੇ ਕਰੋੜਾਂ ਪੁਰਸ਼ਾਂ ਨਾਲ ਘਿਰੇ ਹੋਏ ਹੋ ਜਿਨਾਂ ਦੇ ਮਨ ਤੁਸਾਡੇ ਮਨਾਂ ਤੋਂ ਸ਼ਕਤੀ ਪਾਉਂਦੇ ਹਨ ਜਿਨਾਂ ਦਾ ਪ੍ਰਗਟ ਪ੍ਰਕਾਸ਼ ਤੁਸਾਡੇ ਪ੍ਰਕਾਸ਼ ਦੇ ਨਾਲ ਹੈ । ਜਿਨ੍ਹਾਂ ਦਾ ਜੀਵਨ ਤੁਸਾਡੇ ਜੀਵਨ ਦੇ ਨਾਲ ਸਤਾਵਾਨ ਹੁੰਦਾ ਹੈ। ਭਿੰਨਤਾ ਦੇ ਭਜਾਂ ਤੋਂ ਬਚਾਉਨੇ ਦੇ ਲਈ ਈਸ਼ਰ ਨੇ ਤੁਸਾਂ ਨੂੰ ਅਜਿਹੀਆਂ ਦਾਤਾਂ ਦਿਤੀਆਂ ਹਨ ਜਿਨ੍ਹਾਂ ਨੂੰ ਤੁਸੀਂ ਇਕੱਤ ਆਪਨੀ ਸ਼ਕਤੀ ਨਾਲ ਪੂਰਾ ਨਹੀਂ ਕਰ ਸਕਦੇ ਤੁਸਾਡੇ ਅੰਦਰ ਅਜਿਹੀਆਂ ਬਲਵਾਨ ਸ਼ਕਤੀਆਂ ਆਪਨੇ ਭਰਾਵਾਂ ਦੇ ਨਾਲ ਮਿਲਨੇ ਰਹਿਨੇ ਦੀ ਉਤਪਤ ਕੀਤੀਆਂ ਹਨ ਜਿਨ੍ਹਾਂ ਦੇ ਕਾਰਨ ਤੁਸੀਂ ਪਸ਼ੂਆਂ ਨਾਲ ਸ੍ਰੇਸ਼ਟ ਹੋਵੇ ਜਿਨ੍ਹਾਂ ਵਿਚ ਕਿ ਉਹ ਪ੍ਰਚਾਰ ਬੰਦ ਪਏ ਹੋਏ ਹਨ। ਉਸਨੇ ਤੁਸਾਡੇ ਇਰਦ ਗਿਰਦ ਅਜਿਹੇ ਸੰਸਾਰ ਦਾ ਪ੍ਰਕਾਸ਼ ਕੀਤਾ ਹੈ ਜੋ ਬੜੇ ਸੁੰਦਰ ਅਤੇ ਜੀਵਨ ਤੋਂ ਮਾਲਾ ਮਾਲ ਹਨ ਅਜਿਹੇ ਜੀਵਨ ਨਾਲ ਜੋ ਹਰ ਕੋਈ ਮਰਜ਼ੀ ਈਸ਼ਵਰ ਦਾ ਪ੍ਰਕਾਸ਼ ਹੈ ਫੇਰ ਭੀ ਹਰ ਥਾਉਂ ਤੁਸਾਡੀ ਮਿਹਨਤ ਚਾਹੁੰਦੀ ਹੈ ਅਰ ਤੁਸਾਡੇ ਸਮਾਨਤਾ ਨਾਲ ਆਪਨੀਆਂ ਸ਼ਕਲਾਂ ਬਦਲਦੀਆਂ ਰਹਿੰਦੀਆਂ ਹਨ ਅਰ ਜਿੰਨਾਕੁ ਅਧਿਕ ਤੁਸੀਂ ਦ੍ਰਿੜਤਾ ਅਰ ਚਤੁਰ ਹੁੰਦੇ ਜਾਂਦੇ ਹੋ ਉਸੇ ਯੋਗਤਾ ਨਾਲ ਉਸਦੀ ਸ਼ਕਤੀ ਅਰ ਬਲ ਵਿਚ ਉਨਤੀ ਹੁੰਦੀ ਜਾਂਦੀ ਹੈ।

ਈਸ਼ਰ ਨੇ ਤੁਸਾਂ ਵਿਚ ਕਈ ਤਰਾਂ ਦੀ

ਹਮਦਰਦੀ ਦੀ ਖ਼ਾਸੀਅਤ ਰਖੀ ਹੈ ਜੋ ਦੂਰ ਨਹੀਂ ਹੋ ਸਕਦੀ ਜੇਹਾ ਕਿ ਸ਼ੋਕ ਭਰਿਆਂ ਦੀ ਦਸ਼ਾ ਤੇ ਸ਼ੋਕ ਕਰਨਾ ਅਰ ਜੋ ਖ਼ੁਸ਼ੀ ਕਰਦੇ ਹਨ ਉਨਾਂ ਦੇ ਨਾਲ ਪ੍ਰਸੰਨ ਹੋਨਾ ਉਨਾਂ ਲੋਕਾਂ ਤੇ ਕ੍ਰੋਧੀ ਹੋਨਾ ਜੋ ਆਪਨੇ ਭਰਾਵਾਂ ਤੇ ਜ਼ੁਲਮ ਕਰਦੇ ਹਨ। ਸਦਾ ਸਚਿਆਈ ਦੇ ਖੋਜੀ ਰਹਿਨਾ ਉਸ ਸੱਜਣ ਦੀ ਉਪਮਾਂ ਕਰਨਾ ਜੋ ਸਤਜਤਾ ਦਾ ਕੋਈ ਨਵੀਨ ਹਿੱਸਾ ਯਾ ਨਵਾਂ ਸਰੂਪ ਮਲੂਮ ਕਰੇ ਉਨਾਂ ਲੋਕਾਂ ਦੀ ਬਾਬਤ ਜੋਸ਼ ਦਿਖਾਉਨਾ ਜੋ ਉਸਨੂੰ ਸ੍ਰਿਸ਼ਟੀ ਦੇ ਲਾਭ ਦੇ ਲਈ ਕੰਮ ਦੇ ਸਰੂਪ ਵਿਚ ਲਾਉਨ ਅਤੇ ਉਨਾਂ ਪੁਰਸ਼ਾਂ ਨੂੰ ਮਾਨਨੀਯ ਪੂਜਕ ਜਾਨਨਾ ਜੋ ਕੁਛ ਭੀ ਉਸ ਸਤਜਤਾ ਦੇ ਫਲਾਉਣ ਵਿਚ ਪੂਰਨ ਨਾ ਹੋਏ। ਪਰ ਜਿਨਾਂ ਨੇ ਆਪਨੇ ਲਹੂ ਨਾਲ ਉਸਦੀ ਬਾਬਤ ਗੁਆਹੀ ਦਿਤੀ। ਅਰ ਆਪਨੀਆਂ ਜਾਨਾਂ ਉਸਤੋ ਕੁਰਬਾਨ ਕਰ ਦਿਤੀਆਂ ਇਹ ਸਾਰੇ ਤੁਸਾਡੇ ਮੰਤਵ ਦੀਆਂ ਅਲਾਮਤਾਂ (ਚਿੰਨ੍ਹ) ਹਨ ਜਿਨਾਂ ਨੂੰ ਈਸ਼ਰ ਨੇ ਇਸਤਰਾਂ ਤੁਹਾਡੇ ਆਲੇ ਦੁਆਲੇ ਇਕੱਤ੍ਰ ਕਰ ਦਿਤਾ ਹੈ। ਪ੍ਰੰਤੂ ਤੁਸੀਂ ਉਨਾਂ ਤੋਂ ਇਨਕਾਰ ਕਰਦੇ ਅਤੇ ਉਨਾਂ ਨੂੰ ਰੱਦ ਕਰਦੇ ਹੋ। ਜਦੋਂ ਤੁਸੀਂ ਉਸਦੇ ਹਥ ਦੇ ਕੰਮ ਤੇ ਘ੍ਰਿਨਤਾ ਭੇਜਦੇ ਅਤੇ ਅਸਾਨੂ ਇਹ ਕਹਿੰਦੇ ਹੋ ਕਿ ਅਸੀਂ ਆਪਨੀਆਂ ਸਾਰੀਆਂ ਸ਼ਕਤੀਆਂ ਨੂੰ ਕੇਵਲ ਪਵਿਤ੍ਰਤਾ ਭਰੇ ਕੰਮਾਂ ਤੇ ਲਾਈਏ, ਜੋ ਇਕੰਤ ਉਸੇ ਦੇ ਲਈ ਜਤਨ ਕਰਨੇ ਦੀ ਸੂਰਤ ਵਿਚ ਜ਼ਰੂਰ ਹੈ ਕਿ ਅਪੂਰਨ ਰਹੇ ਕਿੰਤੂ ਪ੍ਰਾਪਤੀ ਹੋਵੇ।

ਕੀ ਪਰਮੇਸ਼ਰ ਉਨਾਂ ਲੋਕਾਂ ਨੂੰ ਡੈਨ ਨਹੀਂ ਦੇਂਦਾ ਜੋ ਅਜਿਹਾ ਕਰਨ ਦਾ ਜਤਨ ਕਰਦੇ ਹਨ ? ਕੀ ਗੁਲਾਂਮ ਦੀ ਦਸ਼ਾ ਗਿਰੀ ਹੋਈ ਨਹੀਂ ਹੈ ? ਕੀ ਮਜੂਰ ਗਰੀਬ ਦੇ ਆਤਮਾ ਤੇ ਕਿ ਜਿਸ ਤੀਕਰ ਵਿਦਯਾ ਦਾ ਪ੍ਰਕਾਸ਼ ਨਹੀਂ ਪਹੁੰਚਿਆ ਜੋ ਆਪਨੀਆਂ ਗੰਦੀਆਂ ਇਛਾਂ ਦੇ ਥੱਲੇ ਦਬਿਆ ਹੋਯਾ ਹੈ ਇਹ ਡੈਨ ਨਹੀਂ ਹੋ ਚੁਕਾ ਕਿ ਉਸੇ ਦਾ ਅਧ ਈਸ਼ਰੀ ਪ੍ਰਕਾਸ਼ਨੂੰ ਬੜੀਬੰਦੀਸ਼ਦੇ ਸ਼ਰੀਰਕ ਕੰਮਾਂ ਅਰਥਾਤ ਉਨਾਂ ਅੰਧਕਾਰਸੋਮਿਆਂਵਿਚਲਾਵੇਜਿਨਾਂਦਾਕਿ ਤੁਸੀਂ ਮਾਦੀ(ਮਿਸਾਰਕ) ਨਾਉਂਰਖਦੇ ਹੋ? ਕੀਤੁਸੀਂ ਇਕ ਗਰੀਬ ਰੂਸੀ ਗੁਲਾਂਮਵਿਚ ਪੋਲੈਂਡ ਦੇ ਉਸ ਨਿਵਾਸੀਦੀ ਬਾਬਤ ਜੋ ਦੇਸ਼ ਅਤੇ ਨਿਰਭਯਤਾ ਦੇ ਲਈ ਲੜ ਰਿਹਾ ਹੈ ਅਧਕ ਧਰਮਪਨ ਪਾਉਂਦੇ ਹੋ ? ਕੀ ਤੁਸੀਂ ਬਾਰੁਵੀਂ ਸਦੀ ਦੀ ਰਾਜਧਾਨੀ ਜਮਹੂਰੀ ਲੰਬਾਰਡੀ ਯਾ ਚੌਧਵੀਂ ਸਦੀ ਦੀ ਸਲਤਨਤ ਜਮਹੂਰੀ ਫਲਾਂਰਸ ਦੇ ਨਿਵਾਸੀਆਂ ਦੀ ਬਾਬਤ ਇਕ ਪੋਪ ਯਾ ਕਿਸੇ ਖੁਦਮੁਖਤਾਰ ਪਾਤਸ਼ਾਹ ਦੀ ਗਿਰੀ ਹੋਈ ਪਰਜਾ ਵਿਚ ਈਸ਼ਰ ਦਾ ਜੋਸ਼ੀਲਾ ਪ੍ਰੇਮ ਬਹੁਤਾ ਦੇਖਦੇ ਹੋ ?

ਜਿਥੇ ਕਿਥੇ ਈਸ਼ਰ ਦਾ ਆਤਮਾਂ ਹੈ ਉਥੇ ਹੀ ਨਿਰਭਯਤਾ ਦਾ ਕਥਨ ਹੈ ਇਹ ਸੰਸਾਰ ਦੇ ਇਕ ਅਤਿ ਬਲਵਾਨ ਅਤੇ ਸ੍ਰੇਸ਼ਟ ਮਹਾਤਮਾਂ ਦਾ ਕਥਨ ਹੈ ਅਤੇ ਜਿਸ ਮਜ਼ਹਬ ਦੀ ਉਸਨੇ ਸਿਖਯਾ ਦਿਤੀ ਉਸਤੋਂ ਗੁਲਾਮੀ ਦੇ ਹਟਾਉਨ ਦਾ ਹੁਕਮ ਮਿਲਿਆ ਜੋ ਪੁਰਸ਼ ਉਤਪਤ ਕੀਤੇ ਹੋਏ ਦੇ ਪੈਰਾਂ ਵਿਚ ਲੇਟਦਾ ਹੈ ਉਹ ਕਦੋਂ ਪ੍ਰਮਾਤਮਾ ਨੂੰ

ਸਬੀ ਤਰਾਂ ਜਾਨ ਸਕਦਾ ਯਾ ਉਸਦਾ ਜਾਪ ਕਰ ਸਕਦਾਹੈ।

ਤੁਸਾਡਾ ਪੰਥ ਕੋਈ ਅਜਿਹਾ ਪੰਥ ਨਹੀਂ ਹੈ ਕਿੰਤੂ ਅਜਿਹੇ ਲੋਕਾਂ ਦਾ ਜਥਾ ਹੈ ਜਿਨਾਂ ਨੇ ਆਪਨੇ ਅਸਲ ਨੂੰ ਭੁਲਾ ਦਿਤਾ ਹੈ।ਜਿਨਾਂਨੇਉਨਾਂ ਲੜਾਈਆਂਨੂੰ ਭੁਲਾ ਦਿਤਾ ਹੈ ਜੋ ਉਨ੍ਹਾਂ ਦੇ ਵਡਿਆਂ ਨੇ ਖਰਾਬ ਸਭਾਂ ਦੇ ਵਿਰੁਧ ਕੀਤੇ ਸਨ ਅਰ ਜਿਨ੍ਹਾਂ ਨੂੰ ਉਹ ਜਿੱਤਾਂ ਭੀ ਯਾਦ ਨਹੀਂ ਰਹੀਆਂ ਜੋ ਉਨਾਂ ਲੋਕਾਂ ਨੇ ਸੰਸਾਰ ਦੇ ਸਰੂਪ ਵਟਾਉਨੇ ਵਿਚ ਪ੍ਰਾਪਤ ਕੀਤੀਆਂ ਸਨ।ਜਿਨ੍ਹਾਂ ਨੂੰ ਤੁਸੀ ਦੇਸ਼ ਨਿਵਾਸੀ ਭਰਾਓ ਘ੍ਰਿਨਤਾ ਦੀ ਦ੍ਰਿਸ਼ਟੀ ਨਾਲ ਦੇਖਦੇ ਹੋ।

ਪਹਿਲਾ ਸੱਚਾ ਅਰ ਪੱਕਾ ਧਰਮ ਜੋ ਪੁਰਾਨ ਮਲੀਆ ਮੇਟ ਖੰਡਰਾਂ ਤੇ ਕਾਇਮ ਹੋਵੇਗਾ ਉਹ ਸਾਡੇ ਵਰਤਮਾਨ ਸ਼ੋਸ਼ਲ ਪ੍ਰਬੰਧ ਦੀ ਬਿਲਕੁਲ ਕਾਯਾਂ ਪਲਟ ਕਰ ਦੇਵੇਗਾ ਕਿਉਂ ਜੋ ਹਰਇਕ ਦ੍ਰਿੜ ਅਤੇ ਸੱਚਾ ਧਰਮ ਪੌਰਸ਼ਕ ਕਾਰ ਵਿਹਾਰ ਦੀ ਹਰਇਕ ਸ਼ਾਖ ਨਾਲ ਆਪਨਾ ਸੰਬੰਧ ਚਾਹੁੰਦਾ ਹੈ ਕਿਉਂ ਜੋ ਸੰਸਾਰ ਆਪਨੇ ਜੀਵਨ ਦੇ ਹਰਇਕ ਚੱਕਰ ਵਿਚ ਸਦਾ ਉਸ ਈਸ਼ਵਰ ਨਾਲ ਜਿਸ ਵਿਚ ਕਿ ਉਸ ਵੇਲੇ ਉਸਨੂੰ ਭਰੋਸਾ ਸੀ ਅਨਸਾਰੀ ਉਤਪਤ ਕਰਨ ਦਾ ਢੰਗ ਦਿਖਾਉਂਦੀ ਹੈ ਕਿਉਂ ਜੋ ਪੁਰਸ਼ ਦੀ ਸਰਬ ਤਵਾਰੀਖ ਅਸਲ ਵਿਚ ਈਸਾਈ ਪ੍ਰਾਰਥਨਾ ਦੇ ਇਨ੍ਹਾਂ ਸ਼ਬਦਾਂ ਦੀ ਤਕਰਾਰ ਹੈ ਕਿ "ਤੇਰੀ ਪਾਤਸ਼ਾਹੀ ਜਿਸਤਰਾਂ ਆਕਾਸ਼ਤੇ ਹੈ ਧਰਤੀ ਤੇ ਭੀ ਹੋਵੇ" ਕੇਵਲ ਸਰੂਪ ਅਰ ਪਦਵੀ ਵਿਚ ਸਮਜ ਦੇ ਬ੍ਰਿਤਾਂਤਾਂ ਅਨੁਸਾਰ ਵਟੀਂਦੀ ਹੁੰਦੀ ਰਹੇ।

ਮੇਰੇ ਭਰਾਓ ! ਇਨ੍ਹਾਂ ਸ਼ਬਦਾਂਨੂੰ ਕਿ "ਤੇਰੀ ਪਾਤਸ਼ਾਹੀ ਜਿਸਤਰਾਂ ਅਕਾਸ਼ ਤੇ ਹੈ ਧਰਤੀ ਤੇ ਭੀ ਹੋਵੇ" ਜੋ ਪਿਛਲੇ ਸਮਿਆਂ ਦੇ ਸਾਮਣੇ ਵਿਚ ਹਨ ਵਧੀਕ ਚੰਗੀ ਤਰਾਂ ਨਾਲ ਸਮਝੇ ਅਰ ਵਰਤਨ ਵਿਚ ਲਿਆਏ ਜਾਂਦੇ ਹਨ। ਆਪਨੇ ਧਰਮ ਦਾ ਕਰਤਵ ਅਰ ਨਿੱਤ ਦੀ ਬਿਨਜ ਬਨਾਓ। ਉਸਨੂੰ ਜਪੋ ਅਰ ਉਨਾਂ ਨੂੰ ਪੂਰਾ ਕਰਨੇ ਦਾ ਜਤਨ ਕਰੋ ਕੁਛ ਡਰ ਨਹੀਂ ਜੇਕਰ ਹੋਰ ਲੋਕ ਤੁਸਾਨੂੰ ਇਸ ਗਲ ਦੀ ਸਿਖਜਾ ਦੇਂਦੇ ਹਨ ਕਿ ਤੁਸੀ ਸੰਸਾਰੀ ਵਸਤਾਂ ਨੂੰ ਉਨ੍ਹਾਂ ਦੀ ਦਸ਼ਾ ਤੇ ਛਡ ਦਿਓ ਅਰ ਬੇਪਰਵਾਹ ਹੋ ਜਾਓ ਜੇਕਰ ਉਹ ਤੁਸਾਨੂੰ ਸਿਖਜਾ ਕਰਦੇ ਹਨ ਕਿ ਤੁਸੀ ਹਰਇਕ ਸੰਸਾਰਕ ਸ਼ਕਤੀ ਦੀ ਚਾਹੇ ਉਹ ਕਿਹੀ ਹੀ ਬੇਨਿਆਈਂ ਕਿਉਂਨਾ ਹੋਵੇ ਅਧੀਨਗੀ ਕਰੋ ਅਰ ਬਿਨਾਂ ਸਮਝੇ ਬੁਝੇ ਇਸਦੀ ਸਨਦ ਦੇਂਦੇਹਨ ਕਿ "ਪਾਤਸ਼ਾਹੁ ਦੀਆਂ ਵਸਤਾਂ ਪਾਤਸ਼ਾਹ ਦੇ ਅਰ ਈਸ਼ਵਰ ਦੀਆਂ ਵਸਤਾਂ ਈਸ਼ਵਰ ਦੇ ਹਵਾਲੇ ਕਰੋ"।

ਕੋਈ ਚੀਜ਼ ਪਾਤਸ਼ਾਹ ਦੀ ਨਹੀਂ ਹੈ ਜੋ ਈਸ਼ਵਰ ਦੇ ਨਿਯਮ ਦੇ ਮੂਜਬ ਉਸਦੀ ਨਾ ਹੋਵੇ। ਪਾਤਸ਼ਾਹ ਅਰਥਾਤ ਸੰਸਾਰੀ ਸ਼ਕਤੀ ਯਾ ਰਾਜ ਬਿਨਾਂ ਉਸਦੇ ਕੀ ਹੈ। ਕਿ (ਕਾਦਰ ਮੁਤਲਕ) ਈਸ਼ਵਰ ਦੇ ਮੰਤਵ ਦੀ ਆਪਨੇ ਗ੍ਰਹਾਂ ਦੇ ਅਨੁਸਾਰ ਪੂਰਾ ਕਰਨ ਵਾਲੀ ਹੈ। ਪਰੰਤੂ ਜਦੋਂ ਕਿ ਉਹ ਆਪਨੇ ਕਰਤਵ ਅਰ ਇਤਬਾਰ ਦੇ ਵਿਰੁਧ ਜਾਂਦੀ ਹੈ ਤਾਂ ਉਸਨੂੰ ਵਟਾਉਨਾ ਮੈਂ ਨਹੀਂ ਕਹਿੰਦਾ ਕਿ ਤੁਹਾਡਾ ਅਧਿਕਾਰ ਹੈ ਕਿੰਤੂ ਤੁਸਾਡਾ ਕਰਤੱਵ ਹੈ।

ਜੇਕਰ ਸੰਸਾਰ ਵਿਚ ਤੁਸਾਡੇ ਆਉਣ ਦੀ ਇਹ ਗਰਜ਼ ਨਹੀਂ ਹੈ ਕਿ ਤੁਸੀ ਆਪਣੀ ਚਕਰੀ ਵਿਚ ਅਰ ਆਪਣੇ ਵਸੀਲਿਆਂ ਦੇ ਅਨੁਸਾਰ ਈਸ਼ਵਰ ਦੇ ਮੰਤਵਾਂ ਨੂੰ ਪੂਰਜਾਂ ਕਰੋ ਤਾਂ ਹੋਰ ਕੀ ਗਰਜ ਹੈ ? ਤੁਸਾਡੇ ਸ੍ਰਿਸ਼ਟੀ ਜਨ ਦੀ ਏਕਤਾ ਵਿਚ ਜੋ ਏਕਤਾ ਈਸ਼ਵਰ ਦਾ ਜ਼ਰੂਰੀ ਫਲ ਹੈ ਭਰੋਸਾ ਰਖਣੇ ਦਾ ਬਚਨ ਕਿਸ ਲਈ ਹੈ। ਜੇਕਰ ਤੁਸੀ ਉਸਦੀ ਸਾਖੀ ਦੇ ਲਈ ਉਹ ਅਯੋਗ ਘਾਟਾਂ ਅਤੇ ਵਿਰੋਧੀਆਂਨੂੰ ਜੋ ਅਜੇਤੀਕਰਸ੍ਰਿਸ਼ਟੀ ਜਨਾਂ ਦੇ ਕਈ ਇਕ ਮਤਾਂ ਵਿਚ ਭਿੰਨਤਾ ਦੇ ਕਾਰਨ ਹਨ ਦੂਰ ਕਰਨਦਾ ਜਤਨ ਵਰਤਨ ਵਿਚ ਨਹੀਂ ਲਿਆਉਂਦੇ।

ਪੁਰਸ਼ ਦੀ ਨਿਰਭਜਤਾਈ ਵਿਚ ਜੋ ਪੌਰਸ਼ਕ ਜਿੰਮੇ-ਵਾਰੀ ਦੀ ਨੀਂਹ ਹੈ ਭਰੋਸਾ ਰੱਖਨ ਨਾਲ ਕੀ ਪ੍ਰਾਪਤੀ ਹੈ। ਜੇਕਰ ਤੁਸੀ ਉਨਾਂ ਸਾਰੀਆਂ ਰੋਕਾਂ ਨੂੰ ਦੂਰ ਕਰਨ ਦਾ ਜਤਨ ਨਹੀਂ ਕਰਦੇ ਹੋ ਜੋ ਸ੍ਰੇਸ਼ਟ ਕਥਨ ਦੀ ਰਕਾਵਟ ਹੈ ਅਤੇ ਅੰਤ ਕਥਨ ਨੂੰ ਉਜਾੜ ਰਹੀਆਂ ਹਨ। ਏਕਤਾ ਦਾ ਕਿਉਂ ਨਾਰੇ ਲੈਂਦੇ ਹੋ ਜਦੋਂ ਕਿ ਅਸੀ ਆਪਣੇ ਕਿਸੇ ਭਰਾ ਦਾ ਪੈਰਾਂ ਵਿਚ ਮਿਧਿਆ ਜਾਨਾ ਯਾ ਹੀਨ ਯਾ ਖੁਆਰ ਹੋਨਾ ਸਹਿ ਸਕਦੇ ਹਾਂ ?

ਧਰਤੀ ਸਾਡਾ ਕਾਰਖਾਨਾ ਹੈ ਸਾਨੂੰ ਮੁਨਾਸਿਬ ਨਹੀਂ ਕਿ ਉਸਨੂੰ ਬੁਰਾ ਕਹੀਏ ਸਗੋਂ ਚਾਹੀਦਾ ਹੈ ਕਿ ਉਸਨੂੰ ਪਵਿਤ੍ਰ ਬਨਾਈਏ।

ਜੋ ਦੁਨਿਆਵੀ ਸ਼ਕਤੀਆਂ ਸਾਡੇ ਇਰਦੇ ਗਿਰਦੇ ਹਨ ਉਹ ਸਾਡੀ ਮਿਹਨਤ ਦੇ ਹਥਿਆਰ ਹਨ। ਚਾਹੀਦਾ ਨਹੀਂ ਹੈ

ਕਿ ਅਸੀ ਉਨਾਂ ਨੂੰ ਸੁਟ ਪਾਈਏ ਕਿੰਤੂ ਚਾਹੀਏ ਕਿ ਉਨਾਂ ਤੋਂ ਚੰਗੀ ਰੀਤ ਲਾਭ ਉਠਾਈਏ।

ਪਰੰਤੂ ਅਸੀ ਇਹ ਇਕਲਾ ਪੇਪਨ ਤੇ ਬੇਮੁਖਤਾ ਅਰਥਾਤ ਈਸ਼ਵਰ ਨੂੰ ਵਿਸਾਰਕੇ ਨਹੀਂ ਕਰ ਸਕਦੇ।

ਮੈਂ ਤੁਸਾਡੇ ਨਾਲ ਕਰਤਵਾਂ ਦਾ ਵਰਨਨ ਕੀਤਾ ਹੈ ਅਰ ਇਹ ਭੀ ਕਿਹਾ ਹੈ ਕਿ ਆਪਨੇ ਅਧਿਕਾਰਾਂ ਦੀ ਵਿਦਜਾ ਤੁਸਾਨੂੰ ਪੂਰਨਤਾ ਦੀ ਵਲ ਨਹੀਂ ਲੈ ਜਾ ਸਕਦੀ ਕਿੰਤੂ ਇਹ ਤੁਸਾਡੀ ਦਸ਼ਾ ਲੜੀਬੰਦ ਉਨਤੀ ਸੁਧਾਰ ਪ੍ਰਗਟ ਕਰਨ ਲਈ ਭੀ ਇਹ ਬਹੁਤ ਨਹੀਂ ਹੈ ਜਿਸਦੇ ਕਿ ਤੁਸੀ ਚਾਹਵਾਨ ਅਤੇ ਢੂੰਢਿਆਊ ਹੋ।

ਹੁਣ ਤੁਸੀਂ ਪਰਮੇਸ਼ਰ ਤੋਂ ਭਿੰਨ ਹੋਕੇ ਕਿਥੋਂ ਅਪਨਾ ਕਰਤਵ ਮਲੂਮ ਕਰੋਗੇ? ਈਸ਼ਰ ਨੂੰ ਛਡ ਕੇ ਤੁਸੀਂ ਕਿਸੇ ਢੰਗ ਦੀ ਵਲ ਮੁੜੋ ਤੁਸੀਂ ਇਹੋ ਮਲੂਮ ਕਰੋਗੇ ਕਿ ਉਸਦੀ ਜੜ੍ਹ ਕੇਵਲ ਨਿਰਬੁਧਿ, ਧਿੰਙੋ ਜੋਰੀ, ਮੂੜ੍ਹਤਾ ਦੇ ਜੋਰ ਤੇ ਰਖੀ ਗਈ ਹੈ ਅਰ ਇਸਨਾਲਕੋਈ ਵਸਨਹੀਂ ਹੈ।

ਪੌਰਸ਼ਕ ਕੰਮਾਂ ਦੀ ਸਿਧਤਾਈ ਯਾ ਤਾਂ ਕਿਸੇ ਅਜਿਹੇ ਈਸ਼ਰੀ ਨਿਯਮਾਂ ਤੇ ਨਿਰਭਰ ਹੈ ਜਿਸਨੂੰ ਪੁਛਨਾ ਅਰ ਵਰਤਨ ਵਿਚ ਲਿਆਉਨਾ ਸਾਰਿਆਂ ਦਾ ਕਰਤਵ ਹੈ। ਯਾ ਉਸਨੂੰ ਦੇਵਨੇਤ ਅਰ ਵਰਤਮਾਨ ਹਾਲ ਅਰ ਉਸ ਪੁਰਸ਼ ਤੇ ਛਡਿਆ ਗਿਆ ਹੈ ਜੋ ਉਨ੍ਹਾਂ ਨੂੰ ਚੰਗੇ ਤੇ ਕੰਮ ਵਿਚ ਲਿਆਉਨ ਦਾ ਢੰਗ ਲਭ ਸਕਦਾ ਹੈ।

ਇਹ ਗੱਲ ਬੜੀ ਜ਼ਰੂਰੀ ਹੈ ਕਿ ਅਸੀਂ ਯਾ ਈਸ਼ਰ ਦੇ ਆਗਜਾ ਪਾਲਕਹੋਈਏ ਯਾ ਆਦਮੀਦੀ ਸੇਵਾ ਕਰੀਏ

ਉਹ ਆਦਮੀ ਚਾਹੇ ਇਕ ਹੈ ਯਾ ਅਨੇਕਾਂ, ਇਹ ਕੋਈ ਗੱਲ ਨਹੀਂ।

ਜੇਕਰ ਕੋਈ ਅਜਿਹਾ ਬੁਧੀਮਾਨ ਰਾਜਾ ਨਹੀਂ ਹੈ ਜੋ ਹਰ ਇਕ *ਪੁਰਸ਼ ਤੋਂ ਸ੍ਰੇਸ਼ਟ ਅਰ ਉਤਮ ਹੈ ਤਾਂ ਉਹ ਕੇਹੜੀ ਵਸਤੂ ਹੈ ਜੋ ਅਸਾਂ ਨੂੰ ਭਰਾਵਾਂ ਦੀ ਰਾਜ ਧਾਨੀ ਤੋਂ ਜਦੋਂ ਕਦੀ ਉਹ ਅਸਾਂ ਤੋਂ ਅਧਿਕ ਬਲਵਾਨ ਹੋ ਜਾਨ ਬਚਾ ਸਕੇਗੀ ?

ਜੇਕਰ ਇਕ ਅਜਿਹਾ ਪਵਿਤ੍ਰ ਅਰ ਅਟੱਲ ਨਿਆਂ ਨਹੀਂ ਹੈ ਜੋ ਪੁਰਸ਼ ਨੇ ਪੂਰਾ ਨਹੀਂ ਕੀਤਾ ਤਾਂ ਉਹ ਕੇਹੜਾ ਨਿਆਂ ਹੈ ਜਿਸਦੇ ਵਸੀਲੇ ਅਸੀਂ ਇਹ ਫੈਸਲਾ ਕਰ ਸਕੀਏ ਕਿ ਫਲਾਨਾ ਕੰਮ ਨਿਆਈਂ ਹੈ ਯਾ ਬੇਨਜਾਈਂ?

ਅਸੀਂ ਜਿਸਦੇ ਨਾਉਂ ਅੰਨਜ ਸਮਾਨਤਾਈਆਂ ਅਰ ਵਿਰੁਧ ਅਨਜਾਈ ਦੇ ਇਤਰਾਜ ਕਰਾਂਗੇ ? ਈਸ਼ਰ ਦੇ ਬਿਨਾਂ ਕੋਈ ਦੂਜਾ ਨਿਯਮ ਪੂਰਾ ਜਾਨਨ ਲਈ ਯਾ ਪ੍ਰਾਪਤੀ ਸਿਥਿਤ ਚਿੰਨਦੇ ਨਹੀਂ ਹੈ ਜਿਸਦੇ ਸਾਹਮਨੇ ਸਦਾ ਮਾਦਾ ਪ੍ਰਸਤ ਆਪਨਾ ਸਿਰ ਝੁਕਾਉਂਦਾ ਹੈ ਉਸਦਾ ਨਾਉਂ ਚਾਹੇ ਬੋਨਾਪਾਰਟ ਰਖ ਲਵੋ ਚਾਹੇ ਰਜੋਲਜੋਸ਼ਨ* ਦੇ ਨਾਉਂ ਦਵਾਰਾ ਸਦੋ। ਅਸੀਂ ਕਿਸਤਰਾਂ ਆਸ਼ਾ ਕਰ ਸਕਦੇ ਹਾਂ

---

*ਰਜੋਲੋਸ਼ਨ ਦੇ ਅਰਥਾਤ ਹੇਰ ਫੇਰ ਰਾਜਧਾਨੀ ਦੇ ਹਨ ਪਰ ਇਥੇ ਉਸ ਵਡੇ ਰਜੋਲੋਸ਼ਨ ਤੋਂ ਭਾਵ ਹੈ ਜੋ ਪਿਛਲੀ ਸਦੀ ਵਿਚ ਫਰਾਂਸ ਵਿਚ ਹੋਇਆ ਸੀ ਅਰ ਜਿਸਦਾ ਫਲ ਇਹ ਸੀ ਕਿ ਪੌਰਸ਼ਕ ਰਾਜਧਾਨੀ ਦੀ ਉਥੇ ਸਮਾਪਤੀ ਹੋ ਗਈ ਸੀ (ਉਲਥਕਾਰ)

ਕਿ ਪੁਰਸ਼ ਸਾਡੀਆਂ ਪੌਰਸ਼ਕ ਰਾਵਾਂ ਦੀ ਖਾਤਰ ਤੋਂ ਨੁਕਸਾਨ ਸਹਿਨ ਯਾ ਆਪਨੇ ਪ੍ਰਾਨ ਕੁਰਬਾਨ ਕਰ ਦੇਨਗੇ।

ਕੀ ਅਸੀਂ ਕੇਵਲ ਜਾਤੀ ਲੋੜਾਂ ਦੇ ਜੋਰ ਤੇ ਵਿਚਾਰ ਨੂੰ ਅਮਲ ਵਿਚ ਅਤੇ ਮੁਤਲਕ ਨਿਯਮ ਨੂੰ ਕੰਮ ਦੇ ਸਰੂਪ ਵਿਚ ਵਟਾ ਸਕਦੇ ਹਾਂ ?

ਧੋਖੇ ਵਿਚ ਨਾ ਆਓ ਜਦੋਂ ਤੀਕਰ ਅਸੀਂ ਇਸ ਜਤਨ ਕਿਚ ਰਹਾਂਗੇ ਕਿ ਲੋਕਾਂ ਨੂੰ ਕੁਰਬਾਂਨੀ ਦੀ ਸਿਖਯਾ ਏਕਤਾ ਯਾ ਪੌਰਸ਼ਕ ਯਾ ਕਿਸੇ ਵਿਚਾਰੀ ਨਿਯਮ ਨੂੰ ਜੋ ਕੇਵਲ ਸਾਡੇ ਪੌਰਸ਼ਕ ਬੁੱਧੀਮਤਾ ਨੇ ਕਢਿਆ ਹੈ ਦਿਤਾ ਜਾਏ। ਅਸਾਂ ਨੂੰ ਕੇਵਲ ਅਜਿਹੇ ਆਗੂ ਮਿਲਨਗੇ ਜੋ ਮੂੰਹੋਂ ਕੁਝ ਕਹਿਨਗੇ ਪ੍ਰਤਿ ਆਪ ਅਮਲ ਨਹੀਂ ਕਰਨਗੇ ਕ੍ਰੋਸੀਡ†

---

†ਕ੍ਰੂਸ ਡ ਉਨਾਂ ਮਜ਼ਹਬੀ ਜੁਧਾਂ ਦਾ ਨਾਉਂ ਹੈ ਜੋ ਯੂਰਪ ਦੇ 'ਵਚਲੇ ਸਮਜ ਵਿਚ ਈਸਾਈਆਂ ਨੇ ਅਰਬੀਆਂ ਦੇ ਵਿਰੁਧ ਬੈਤੁਲਮੁਕਦਸ ਨੂੰ ਛੁਡਾਉਨ ਦੇ ਲਈ ਕੀਤੇ ਸਨ। ਕ੍ਰੋਸੀਡ ਦੇ ਪਹਿਲਾਂ ਪਿਆਸਿੰਜ਼ ਅਰ ਕਲੀਰਮੌਂਟ ਵਿਚ ਬੜੀਆਂ ਜੋਸ਼ ਭਰੀਆਂ ਕੌਂਸਲਾਂ ਹੋਈਆਂ ਜਿਨਾਂ ਵਿਚ ਯੋਸ਼ਲਮ ਦੀ ਆਜ਼ਾਦੀ ਦੇ ਲਈ ਗਰਮ ਜੋਸ਼ੀ ਦੇ ਨਾਲ ਵਯਾਖਯਾਨ ਕੀਤੇ ਗਏ ਕਲੀਅਰਮੌਂਟ ਦੀ ਕੌਂਸਲ ਵਿਚ ਇਸ ਜੋਸ਼ ਦਾ ਇਹ ਰੰਗ ਸੀ ਕਿ ਸਾਰੇ ਸ਼੍ਰੋਤਾਗਨਾਂ ਦੇ ਮਨ ਅਰ ਮੂੰਹ ਤੋਂ ਇਹ ਨਾਰਾ "ਇਹ ਰਬ ਦੀ ਮਰਜ਼ੀ ਹੈ" ਹੁੰਦਾ ਸੀ। ਅਰ ਅਸਲ ਵਿਚ ਇਹੋ ਨਿਯਮਾਂ ਇਨ੍ਹਾਂ ਸਾਰਿਆਂ ਜੁਧਾਂ ਦੀ ਤਹਿ ਵਿਚ ਅਪਨੀ ਝਲਕ ਦਿਖਾ ਰਿਹਾ ਹੈ (ਉਲਥਕਾਰ)

ਵਾਲਿਆਂਦੇ ਹੀ ਇਸ ਜੈਕਾਰੇ ਨੂੰ "ਇਹ ਰਬ ਦੀ ਮਰਜ਼ੀ ਹੈ ਇਹ ਰਬ ਦੀ ਮਰਜ਼ੀ ਹੈ" ਜੋ ਸਾਰੇ ਵਡੇ ਅਰ ਸੋਹਣੇ ਉਲਟ ਪੁਲਟ ਸਮਜਾਂ ਵਿਚ ਗੂੰਜਦਾ ਰਿਹਾ ਹੈ ਇਹ ਸ਼ਕਤੀ ਪ੍ਰਾਪਤੀ ਹੈ ਕਿ ਆਲਸੀਆਂ ਨੂੰ ਚਤੁਰ ਬਨਾਏ, ਨਿਰਬਲਿਆਂ ਨੂੰ ਬਲ ਦੇਵੇ, ਢਿਗੀ ਢਾਹੁਣ ਵਾਲੇ ਨੂੰ ਜੋਸ਼ ਉਤਪਤ ਕਰਾਉਨ ਅਰ ਉਨਾਂ ਲੋਕਾਂ ਨੂੰ ਧਰਮ ਦੀ ਸ਼ਕਤੀ ਬਖ਼ਸ਼ੇ ਜੋ ਸਾਰੇ ਪੌਰਸ਼ਕ ਵਿਚਾਰਾਂ ਨੂੰ ਬੇਇਤਬਾਰੀ ਦੀ ਦ੍ਰਿਸ਼ਟੀ ਨਾਲ ਦੇਖਦੇ ਅਰ ਉਨਾਂ ਨੂੰ ਰੱਦ ਕੀਤਾ ਕਰਦੇ ਹਨ।

ਸ੍ਰਿਸ਼੍ਰੀ ਜਨਾਂ ਤੇ ਇਹ ਪ੍ਰਗਟ ਕਰ ਦਿਓ ਕਿ ਉਨਾਂ ਦਾ ਹੌਲੀ ੨ ਉਨਤੀ ਕਰਦੇ ਜਾਨਾ, ਈਸ਼ਰੀ ਮਨਸ਼ਾ ਦਾ ਇਕ ਜੋਸ਼ ਹੈ ਅਤੇ ਫੇਰ ਕੋਈ ਪੁਰਸ਼ ਬਗ਼ਾਵਤ ਨਹੀਂ ਕਰੇਗਾ ਉਨਾਂ ਨੂੰ ਇਹ ਵਿਦਿਤ ਕਰ ਦਿਓ ਕਿ ਸੰਸਾਰ ਵਿਚ ਜੋ ਕਰਤਵ ਅਸਾਂ ਪੂਰੇ ਕਰਨੇ ਹਨ ਓਹ ਸਾਡੀ ਅਮਿਟ ਜ਼ਿੰਦਗੀ ਦੇ ਇਕ ਜ਼ਰੂਰੀ ਭਾਗ ਹਨ ਅਰ ਤੁਸੀ ਦੇਖੋਗੇ ਕਿ ਵਰਤਮਾਨ ਸਮਜ ਦੀ ਬਾਬਤ ਸਰਬ ਵਿਚਾਰ ਭਵਿਖਤ ਸਮਜ ਦੇ ਵਡਿਆਈ ਅਤੇ ਪ੍ਰਕਾਸ਼ ਦੇ ਰੂਬਰੋ ਗੁਪਤ ਹੋਜਾਂਦੇ ਹਨ।

ਪ੍ਰਮਾਤਮਾਂ ਨੂੰ ਛਡਕੇ ਤੁਸੀਂ ਬੇਵਸ ਕਰ ਸਕਦੇ ਹੋ ਪ੍ਰੀਤ ਭੰਗ ਨਹੀਂ ਦੇਸਕਦੇ ਤੁਸੀ ਅਪਨੀ ਦਸ਼ਾ ਤੇ ਅਨਜਾਈਂ ਹੋਸਕਦੇ ਹੋ ਪਰ ਵਿਦਯਾ ਸਿਖਾਉਨ ਵਾਲੇ ਯਾ ਵਸੂਲ ਨਹੀਂ ਬਨ ਸਕਦੇ।

—o—

# ਤੀਜਾ ਭਾਗ

## ਨਿਯਮ !

ਤੁਸੀ ਜਿਉਂਦੇ ਹੋ ਇਸ ਲਈ ਤੁਸਾਡੇ ਜੀਵਨ ਦਾ ਕੋਈ ਨਿਯਮ ਭੀ ਹੈ ਅਜਿਹਾ ਕੋਈ ਜੀਵਨ ਨਹੀਂ ਹੈ ਜਿਸਦਾ ਨਿਯਮ ਨਾ ਹੋਵੇ ਜਿਸ ਚੀਜ ਦੀ ਹਸਤੀ ਹੈ ਉਸਦੀ ਹਸਤੀ ਦਾ ਇਕ ਖ਼ਾਸ ਤਰੀਕਾ ਅਰ ਖਾਸ ਸ਼ਰਤਾਂ ਹਨ ਅਰ ਇਕ ਖਾਸ ਨਿਯਮ ਦੇ ਉਹ ਅਧੀਨ ਹਨ।

ਕਾਨਾਂ ਆਦਿਕ ਦਾ ਬਨਾਵ ਸੰਸਾਰ ਦੇ ਇਕ ਸਥਿਰ ਨਿਯਮ ਦੇ ਅਧੀਨਹੈ ਘਾਹ ਪੱਤੂਦੀ ਸ੍ਰਿਸ਼ਟੀਇਕ ਪ੍ਰਕਾਸ਼ ਦੇ ਨਿਯਮ ਅਰ ਤਾਰ ਹਰਕਤ ਦੇ ਇਕ ਨਿਯਮ ਦੇ ਅਧੀਨ ਵਿਚ ਹਨ।

ਕਿਉਂ ਜੋ ਤੁਸਾਨੂੰ ਸਾਰੀ ਸ੍ਰਿਸ਼ਟੀ ਤੇ ਮਾਨ ਪ੍ਰਾਪਤ ਹੈ ਇਸ ਲਈ ਤੁਸਾਡਾ ਜੀਵਨ ਇਨ੍ਹਾਂ ਕੋਲੋਂ ਇਕ ਸ੍ਰੇਸ਼ਟ ਅਤੇ ਉਤਮ ਨਿਯਮ ਦੇ ਅਧੀਨ ਹੈ। ਅਤੇ ਆਪਨੀ ਉਨਤੀ ਕਰਨਾ ਅਰ ਆਪਨੇ ਕਾਰਜਾਂ ਅਰ ਜੀਵਨਾਂ ਨੂੰ ਆਪਨੇ ਨਿਯਮ ਦੇ ਅਨੁਸਾਰ ਰਖਨਾ ਤੁਸਾਡਾ ਕਰਤਵ ਹੈ ਪਰ ਮੈਂ ਕਹਿ ਸਕਦਾ ਹਾਂ ਕਿ ਇਹੋ ਇਕ ਤੁਸਾਡਾ ਕਰਤਵ ਹੈ।

ਈਸ਼ਵਰ ਨੇ ਤੁਸਾਨੂੰ ਜੀਵਨ ਬਖਸ਼ਜਾ ਹੈ ਤਾਂ ਉਸਦੇ ਨਾਲ ਹੀ ਤੁਸਾਨੂੰ ਨਿਯਮ ਭੀ ਦਿਤਾ ਹੈ। ਸ੍ਰਿਸ਼ਟੀ ਜਨਾਂ ਦੇ ਲਈ ਨਿਯਮ ਬਨਾਨ ਵਾਲਾ ਕੇਵਲ ਇਕ ਪ੍ਰਮੇਸ਼ਰ

ਹੈ ਅਤੇ ਉਸੇ ਦਾ ਨਿਯਮ ਇਕ ਅਜਿਹਾ ਨਿਯਮ ਹੈ ਜਿਸਦੀ ਅਧੀਨਗੀ ਤੁਸਾਂ ਨੂੰ ਚਾਹੀਦੀ ਹੈ । ਪੁਰਸ਼ ਦੇ ਬਨਾਏ ਹੋਏ ਨਿਯਮ ਉੱਥੋਂ ਤੀਕਰ ਚੰਗੇ ਅਤੇ ਸੱਚੇ ਹਨ ਜਿੱਥੋਂ ਤੀਕਰ ਉਹ ਈਸ਼ਵਰ ਦੇ ਨਿਯਮ ਨਾਲ ਮਿਲਦੇ ਉਸਦਾ ਵਿਸਥਾਰਕਰਦੇਯਾ ਉਸਨੂ ਵਰਤੋਂਵਿਚ ਲਿਔਂਦੇ ਹਨ। ਪਰ ਜਦ ਓਹ ਉਸਦਾ ਮੁਕਾਬਲਾ ਕਰਦੇ ਜਾਂਉਸਦੇ ਵਿਰੁਧ ਚਲਦੇ ਹਨ ਓਹ ਖਰਾਬ ਹਨ ਅਰ ਉਸ ਵੇਲੇ ਉਨ੍ਹਾਂ ਨੂੰ ਨਾ ਮੰਨਨ ਅਤੇ ਉਨ੍ਹਾਂ ਨੂੰ ਮੇਟਨਾ ਕੇਵਲ ਤੁਸਾਡਾ ਅਧਿਕਾਰ ਨਹੀਂ ਕਿੰਤੂ ਤੁਸਾਡਾ ਕਰਤਵ ਹੈ ।

ਓਹੀ ਤਸਾਡਾ ਸੱਚਾ ਰਾਜਾ ਹੈ ਜੋ ਈਸ਼ਵਰੀ ਨਿਯਮ ਨੂੰ ਚੰਗੀ ਤਰਾਂ ਵਰਨਨ ਕਰ ਸਕਦਾ ਅਰ ਪੌਰਸ਼ਕ ਕਾਰ ਵਿਹਾਰਵਿਚ ਅਤਿਸੇਸ਼ਟ ਹੋਣਦੇਕਾਰਨਉਸਦਾ ਵਰਤਾਉ ਕਰਾ ਸਕਦਾ ਹੈ ਤੁਸ਼ੀ ਉਸ ਨਾਲ ਪ੍ਰੇਮ ਕਰੋ ਅਰ ਉਸਦੀ ਉਨਤੀ ਕਰੋ ਪਰੰਤੂ ਬਿਨਾਂ ਪ੍ਰਮੇਸ਼ਰ ਦੇ ਕੋਈ ਤੁਸਾਡਾ ਮਾਲਕ ਨਹੀਂ ਹੈ ਨਾ ਹੋ ਸਕਦਾ ਹੈ ਕਿਸੇ ਦੂਜੇ ਨੂੰ ਅਜਿਹਾ ਸਮਝਨਾ ਈਸ਼ਵਰ ਤੋਂ ਕ੍ਰਿਤਘਨ ਅਰ ਬਾਗੀ ਹੋਜਾਨਾ ਹੈ ।

ਇਸ ਲਈ ਸਾਰੇ ਉਪਦੇਸ਼ ਦੀ ਨੀਂਹ, ਸਾਰੇ ਆਪਨੇ ਕੰਮਾਂ ਅਰ ਕਰਤਵਾਂ ਦਾ ਸ਼ੀਸ਼ਾ ਅਰ ਆਪਨੀ ਜ਼ਿੰਮੇਵਾਰੀ ਦੀ ਹੱਦ ਤੁਸਾਨੂੰ ਆਪਨੇ ਜੀਵਨ ਦੇ ਨਿਯਮ ਅਰਥਾਤ ਈਸ਼ਵਰੀ ਨਿਯਮ ਦੀ ਵਿਦਿਆ ਤੋਂ ਮਲੂਮ ਹੋ ਸਕਦਾ ਹੈ । ਇਹੋ ਨਿਯਮ ਉਨ੍ਹਾਂ ਬੇਨਿਆਈ ਨਿਯਮਾਂ ਦੇ ਸਾਮਨੇ ਵਿਚ ਤੁਸਾਡੀ ਢਾਲ ਹੋਵੇਗੀ । ਜਿਨ੍ਹਾਂ ਨੂੰ ਇਕ ਯਾ ਅਨੇਕਾਂ ਪੁਰਸ਼ ਆਪਨੇ ਅਨਜਾਏ ਨਾਲ ਤੁਸਾਨੂੰ [illegible]

ਲਾਉਨਾ ਚਾਹੁੰਨ।

ਜਦੋਂ ਤੀਕਰ ਤੁਸੀ ਇਸ ਨਿਯਮ ਨੂੰ ਮਲੂਮ ਨਾ ਕਰੋ ਤੁਸਾਂ ਨੂੰ ਆਪਨੇ ਪੁਰਸ਼ ਹੋਨੇ ਯਾ ਪੌਰਸ਼ਕ ਅਧਿਕਾਰ ਦਾ ਦਾਹਵਾ ਕਰਨਾ ਠੀਕ ਨਹੀਂ । ਸਾਰੇ ਅਧਿਕਾਰਾਂ ਦੀ ਬਨਾਉਟ ਇਕ ਨਿਯਮ ਤੇ ਹੈ ਅਤੇ ਜਿਸ ਹਾਲ ਵਿਚ ਤੁਸੀ ਇਸ ਨਿਯਮ ਤੋਂ ਸਹਾਇਤਾ ਨਹੀਂ ਲੈ ਸਕਦੇ ਤੁਸੀ ਯਾ ਤਾਂ ਅਨਿਆਈ ਹੋਵੋਗੇ ਯਾ ਗੁਲਾਂਮ। ਅਨਜਾਈ ਉਸ ਸਰੂਪ ਵਿਚ ਜਦੋਂ ਕਿ ਤੁਸੀ ਬਲਵਾਨ ਹੋ ਅਤੇ ਨਿਰਬਲ ਹੋ ਤਾਂ ਬਲਵਾਨ ਦੇ ਗਲਾਂਮ ਹੋਵੋਗੇ । ਬਿਨਾਂ ਉਸਦੇ ਤੁਸੀ ਹੋਰ ਕੁਝ ਨਹੀਂ ਕਰ ਸਕਦੇ।

ਪੁਰਸ਼ ਬਨਨ ਦੇ ਲਈ ਇਹ ਅਵਸ਼ਜ ਹੈ ਕਿ ਤੁਸਾਨੂੰ ਇਸ ਨਿਯਮ ਦਾ ਧਿਆਨ ਹੋਵੇ ਜੋ ਪੌਰਸ਼ਕ ਚਾਤਰੀ ਨੂੰ ਪਸ਼ੂ ਘਾਸ ਪੱਤਰ ਅਰ ਕਾਨਾਂ ਦੀ ਚਤੁਰਤਾ ਤੋਂ ਭਿੰਨ ਕਰਦਾ ਹੈ ਅਤੇ ਇਹ ਭੀ ਜਰੂਰੀ ਹੈ ਕਿ ਤੁਸਾਡੇ ਕਾਰਜ ਉਸਦੇ (ਪੌਰਸ਼ਕ ਚਤਰਤਾ) ਅਨੁਸਾਰ ਹੋਨ। ਹੁਨ ਪ੍ਰਸ਼ਨ ਇਹ ਹੈ ਕਿ ਤੁਸਾਨੂੰ ਉਹ ਨਿਯਮ ਕਿਸਤਰਾਂ ਮਲੂਮ ਹੋਨ?

ਇਹ ਅਜਿਹਾ ਪ੍ਰਸ਼ਨ ਹੈ ਜੋ ਸ੍ਰਿਸ਼ਟੀ ਜਨਾਂ ਦੀ ਵੱਲੋਂ ਸਾਨੂੰ ਉਨ੍ਹਾਂ ਲੋਕਾਂ ਦੇ ਰੋਬਰੋ ਪੇਸ਼ ਹੁੰਦਾ ਰਿਹਾ ਹੈ ਜਿਨ੍ਹਾਂ ਨੇ ਕਰਤਵ ਦਾ ਸ਼ਬਦ ਮੂੰਹੋਂ ਕੱਢਿਆ ਹੈ ਅਰ ਉਸਦੇ ਉਤ੍ਰ ਹੁਨ ਤੀਕਰ ਭੀ ਅਨੇਕਾਂ ਹਨ।

ਕਈ ਉਸਦੇ ਉਤ੍ਰ ਵਿਚ ਕਿਸੇ ਇਕਤ੍ਰਤਾ ਹਾਕਮਾਂ ਯਾ ਪੁਸਤਕਾਂ ਦੀ ਵਲ ਸੈਨਤ ਕਰਕੇ ਕਹਿੰਦੇ ਹਨ ਕਿ ਸਾਰੇ ਨਿਯਮ ਸਿਖਜਾ ਇਸ ਪੁਸਤਕ ਵਿਚ ਲਿਖੇ ਹਨ।

ਕਈ ਹਨ ਜਿਨ੍ਹਾਂ ਦਾ ਕਥਨ ਹੈ ਕਿ "ਹਰਇਕ ਪਰਸ਼ ਨੂੰ ਚਾਹੀਏ ਕਿ ਆਪਨੇ ਮਨ ਨੂੰ ਉੱਤਰ ਕਰੇ ਉਸਨੂੰ ਭਲੇ ਬੁਰੇ ਦੀ ਸਿਖਜਾ ਉਸਨੂੰ ਮਲੂਮ ਹੋਵੇਗੀ ਇਕ ਹੋਰ ਜੱਥਾ ਹੈ ਜੋ ਪੌਰਸ਼ਕ ਸੰਮਤੀ ਨੂੰ ਰੱਦ ਕਰਕੇ ਸ੍ਰੇਸ਼ਟ ਰਾਇ ਨੂੰ ਆਪਨਾ ਰਖਜਕ ਠਹਿਰਾਉਂਦਾ ਹੈ ਉਸਦਾ ਕਥਨ ਹੈ ਕਿ ਉਹੀ ਭਰੋਸਾ ਸੱਚਾ ਹੈ ਜਿਸਤੇ ਸ੍ਰਿਸ਼ਟੀ ਜਨਾਂ ਦਾ ਇਤਫਾਕ ਹੋਵੇ"।

ਪਰ ਇਹ ਸਭਦੇ ਸਭ ਭੁਲ ਤੇ ਹਨ ਅਰ ਅਜਿਹੇ ਕੌਤਕਾਂ ਤੋਂ ਪੌਰਸ਼ਕ ਕੌਂਸਲਾਂ ਦੀ ਤਵਾਰੀਖ ਵਿਚ ਜਿਨ੍ਹਾਂ ਦਾ ਉੱਤਰ ਨਹੀਂ ਮਿਲਸਕਦਾ ਇਨ੍ਹਾਂ ਸਾਰਿਆਂ ਉਤ੍ਰਾਂ ਦੀ ਨਿਰਬਲਤਾ ਸਿਧ ਹੋਗਈ ਹੈ।

ਜੋ ਲੋਕ ਇਹ ਦਾਹਵਾ ਕਰਦੇ ਹਨ ਕਿ ਪੂਰਾ ਨਿਯਮ ਸਿਖਜਾ ਇਕ ਪੁਸਤਕ ਵਿਚ ਮੌਜੂਦ ਹੈ ਯਾ ਇਕ ਆਦਮੀ ਨੇ ਦੱਸਿਆ ਹੈ ਉਹ ਇਸ ਅਮਰ ਨੂੰ ਭੁਲ ਜਾਂਦੇ ਹਨ ਕਿ ਅਜਿਹਾ ਕੋਈ ਇਕਤ੍ਰਤਾ ਦਾ ਉਪਦੇਸ਼ ਨਹੀਂ ਹੈ ਜਿਸਨੂੰ ਸ੍ਰਿਸ਼ਟੀ ਜਨਾਂ ਨੇ ਕੁਝ ਸਦੀਆਂ ਤੀਕਰ ਮੰਨਕੇ ਅਤੇ ਉਸ ਵਿਚ ਭਰੋਸਾ ਰੱਖ ਕੇ ਅੰਤ ਇਸ ਮਤਲਬਨਾਲਤਿਆਗ ਨਹੀਂ ਕਰਦਿਤਾਹੈਕਿਉਸਨੂੰ ਕਿਸੇ ਚੰਗੀ ਇਕਤ੍ਰਤਾ ਦੀ ਖੋਜਨਾ ਕਰੇ ਅਰ ਇਹ ਮੰਨ ਲੈਣ ਦਾ ਕੋਈ ਖਾਸ ਕਾਰਨ ਨਹੀਂ ਹੈ ਕਿ ਉਹ ਭੀ ਭਵਿਖਜ਼ ਆਪਨੀ ਚਾਲ ਇਸ ਬਾਰੇ ਵਿਚ ਵਟਾ ਦੇਵੇਗੀ।

ਜੋ ਲੋਕ ਅਧਿਕਾਰ ਵਿਰਸੇ ਦੀ ਮੁਨਾਸਿਬ ਥੋੜੀ ਪੌਰਸ਼ਕ ਮਨ ਨੂੰ ਸਮਝਦੇ ਹਨ ਉਨ੍ਹਾਂ ਨੂੰ ਕੇਵਲ ਇਨ੍ਹਾਂ

ਹੀ ਯਾਦ ਦੁਆਉਨਾ ਬਹੁਤ ਹੋਵੇਗਾ ਕਿ ਸੰਸਾਰ ਵਿਚ ਕੋਈ ਪੰਥ ਚਾਹੇ ਉਹ ਕਿਹਾ ਹੀ ਪਵਿਤ੍ਰ ਕਿਉਂ ਨਾ ਸੀ ਅਜਿਹਾ ਨਹੀਂ ਹੋਇਆ ਹੈ ਜਿਸ ਵਿਚ ਨਵੀਨਤਾ ਨਹੀਂ ਪਾਈ ਗਈ ਯਾ ਜਿਸ ਵਿਚ ਅਜਿਹੇ ਮੁਨਕਰ (ਭੈੜੇ) ਨਹੀਂ ਹੋ ਬੀਤੇ ਜੋ ਗਲਤ ਨਿਸਚਜ ਨਾਲ ਭੈੜੇ ਹੋਏ ਅਰ ਆਪਨੇ ਮਨ ਦੀ ਖਾਤਰ ਜਾਨ ਦੇਨ ਦੇ ਲਈ ਤਿਆਰ ਸਨ। ਪ੍ਰੋਟਸਟੰਟ ਪੰਥ ਇਸ ਵੇਲੇ ਹਜਾਰਾਂ ਮਤਾਂ ਵਿਚ ਵੰਡੀਜ ਰਿਹਾ ਹੈ । ਅਰ ਅਗੇ ਉਨਾਂ ਵਿਚ ਅਨ-ਗਿਨਤ ਭਿੰਨਤਾਂ ਹਨ। ਇਹ ਸਰਬ ਪੌਰਸ਼ਕ ਮਨ ਦੇ ਅਧਿਕਾਰ ਤੇ ਨਿਰਭਰ ਹਨ । ਅਰ ਸਭ ਦੇ ਸਭ ਇਕ ਦੂਜੇ ਨਾਲ ਲੜਨੇ ਅਰ ਭਰੋਸਿਆਂ ਵਿਚ ਉਸ ਦਸ਼ਾ ਨੂੰ ਕਾਇਮ ਰਖਨ ਲਈ ਤਿਆਰ ਹਨ। ਜੋ ਉਨ੍ਹਾਂ ਸਾਰਿਆਂ ਪੋਲੀਟੀਕਲ ਅਰ ਸੋਸ਼ਲ ਝਗੜਿਆਂ ਦਾ ਅਸਲ ਕਾਰਨ ਹੈ ਜਿਨ੍ਹਾਂ ਨਾਲ ਯੂਰਪ ਦੀਆਂ ਕੌਮਾਂ ਤਕਲੀਫਾਂ ਉਠਾ ਰਹੀਆਂ ਹਨ ਵਿਰੁਧ ਇਸਦੇ ਉਨ੍ਹਾਂ ਲੋਕਾਂ ਨੂੰ ਜੋ ਪੌਰਸ਼ਕ ਆਤਮਾਂ ਦੀਆਂ ਸ਼ਹਾਦਤਾਂ ਰਦ ਕਰਕੇ ਅਪਨੇ ਧਰਮ ਦੇ ਲਈ ਸ੍ਰਿਸ਼ਟੀ ਜਨਾਂ ਦੀ ਰਜਾਵੰਦੀ ਢੂੰਡਦੇ ਹਨ ਇਹੋ ਕਹਿ ਦੇਨਾ ਰਿਐਤ ਕਰੇਗਾ ਕਿ ਸਰਬ ਸ੍ਰੇਸ਼ਟ ਵਿਚਾਰ ਜਿਨ੍ਹਾਂ ਨਾਲ ਹੁਣ ਤੀਕਰ ਸ੍ਰਿਸ਼ਟੀ ਜਨਾਂ ਦੀ ਉਨਤੀ ਵਿਚ ਸਹਾਇਤਾ ਮਿਲੀ ਹੈ। ਆਰੰਭ ਵਿਚ ਸਦਾ ਸ੍ਰਿਸ਼ਟੀ ਜਨਾਂ ਦੇ ਉਸ ਵੇਲੇ ਦੇ ਭਰੋਸੇ ਦੇ ਵਿਰੁਧ ਰਹੇ ਹਨ ਅਰ ਉਨ੍ਹਾਂ ਨੂੰ ਫੈਲਾਉਨ ਵਾਲੇ ਅਜਿਹੇ ਪੁਰਸ਼ ਸਨ ਜਿਨ੍ਹਾਂ ਨੂੰ ਸ੍ਰਿਸ਼ਟੀ ਜਨਾਂ ਨੇ ਘ੍ਰਿਣਤਾ ਦੀ ਦ੍ਰਿਸ਼ਟੀ ਨਾਲ ਦੇਖਿਆ ਸਤਾਯਾ ਅਤੇ ਸੂਲੀ ਤੇ ਖਿਚਿਆ ਹੈ।